# ਪੰਜ ਤੀਰ ਹੋਰ, 2003 ਐਡੀਸ਼ਨ

ਪ੍ਰਕਾਸ਼ਕ
ਕੇਸਰ ਸਿੰਘ ਮੰਡ
ਕਨਵੀਨਰ
ਪੰਜਾਬੀ ਸਾਹਿਤ ਤੇ ਸਭਿਆਚਾਰ ਕੇਂਦਰ
ਯੂ ਕੇ
'ਵਰਲਡ ਮੁਸਲਿਮ ਸਿੱਖ ਫੈਡਰੇਸ਼ਨ' ਦੇ ਸਹਿਯੋਗ ਨਾਲ
**90-A, The Broadway,**
**Southall, Middlesex,**
**London, U K.**
**Phone: 07951.499551**

**Price: 5 Pound UK.**
ਕੀਮਤ: **100** ਰੁਪਏ

-----------------------------

ਇਸੇ ਕਲਮ ਤੋਂ ਹੋਰ ਪੁਸਤਕਾਂ

ਰੰਗੂ ਦੀ ਰੂਹ
ਵਸੀਅੱਤਨਾਮਾ
ਸੂਰਜ ਤੇ ਖਾਲਿਸਤਾਨ
ਜੰਗ ਜਾਰੀ ਹੈ
ਸਲਾਖਾਂ ਪਿੱਛੇ
ਸਮੇਂ ਦਾ ਸੱਚ
ਸੰਘਰਸ਼, ਸਲਾਖਾਂ ਤੇ ਸੱਜਣੀ

..........................................

# ਕੁਝ ਵਿਸ਼ੇ ਤੇ ਕਵਿਤਾ ਬਾਰੇ

ਮੁੱਲਾਂ ਕੋ ਗਰ ਹੈ ਹਿੰਦ ਮੇਂ ਸਜਦੇ ਕੀ ਇਜਾਜ਼ਤ,
ਨਾਦਾਂ ਯੇ ਸਮਝਤਾ ਹੈ ਕਿ ਇਸਲਾਮ ਹੈ ਆਜ਼ਾਦ ।

ਕਵਿਤਾ ਦੇ ਵਿਸ਼ੇ ਦੀ ਗਲ ਇਕਬਾਲ ਸਾਹਿਬ ਦੇ ਇਸ ਸ਼ਿਅਰ ਤੋਂ ਹੀ ਸ਼ੁਰੂ ਕਰਦੇ ਹਾਂ । ਇਹ ਸ਼ਿਅਰ ਜੋ ਕਦੇ ਇਕਬਾਲ ਸਾਹਿਬ ਨੇ ਹਿੰਦ ਦੇ ਮੁਸਲਮਾਨਾਂ ਬਾਰੇ ਕਿਹਾ ਸੀ ਅੱਜ ਹਿੰਦ ਵਿਚ ਵਸਦੇ ਸਿੱਖਾਂ ਉਤੇ ਉਸ ਵਕਤ ਦੇ ਮੁਸਲਮਾਨਾਂ ਨਾਲੋਂ ਕਿਤੇ ਜ਼ਿਆਦਾ ਢੁੱਕਦਾ ਨਜ਼ਰ ਆਉਂਦਾ ਹੈ । ਇਕਬਾਲ ਸਾਹਿਬ ਇਸਲਾਮੀ ਕਵੀ ਦੇ ਤੌਰ ਤੇ ਦੁਨੀਆਂ ਭਰ ਵਿਚ ਜਾਣੇ ਗਏ ਹਨ । ਉਨ੍ਹਾਂ ਸਾਹਿਤਕ ਜ਼ਿੰਦਗੀ ਦੇ ਸ਼ੁਰੂ ਦੇ ਕੁਝ ਸਾਲ ਛੱਡ ਕੇ, ਜ਼ਿੰਦਗੀ ਦੇ ਅੰਤ ਤਕ ਜੋ ਲਿਖਿਆ ਇਸਲਾਮ ਦੀ ਬੁਲੰਦੀ ਲਈ ਹੀ ਲਿਖਿਆ । ਇਸਲਾਮ ਨੂੰ ਅਗਰ ਕਿਸੇ ਚੂੰਢੀ ਵੀ ਵੱਢੀ ਤਾਂ ਇਕਬਾਲ ਸਾਹਿਬ 'ਹਾਅ' ਦਾ ਨਾਹਰਾ ਮਾਰੇ ਬਿਨਾਂ ਨਾ ਰਹਿ ਸਕੇ । ਇਸਲਾਮ ਨਾਲ ਜਦੋਂ ਵੀ ਕੋਈ ਧੱਕਾ ਹੋਇਆ ਤਾਂ ਇਕਬਾਲ ਸਾਹਿਬ ਨੇ ਅੱਲਾ ਨਾਲ ਵੀ ਗਿਲੇ ਸ਼ਿਕਵੇ ਤੋਂ ਸੰਕੋਚ ਨਾ ਕੀਤਾ ।

ਪੰਜਾਬੀ ਦੇ ਸਿੱਖ ਘਰਾਂ ਵਿਚ ਜੰਮੇ ਸਾਹਿਤਕਾਰਾਂ 'ਚੋਂ ਸ਼ਾਇਦ ਹੀ ਅਜਿਹਾ ਕੋਈ ਹੋਵੇ ਜਿਸ ਨੇ ਕਦੇ ਨਾ ਕਦੇ, ਕਿਸੇ ਨਾ ਕਿਸੇ ਮੌਕੇ ਇਕਬਾਲ ਸਾਹਿਬ ਤੇ ਉਨ੍ਹਾਂ ਦੀ ਸਾਹਿਤਕ ਘਾਲਣਾ ਨੂੰ ਸਲਾਹਿਆ ਨਾ ਹੋਵੇ । ਪਰ ਜਦੋਂ ਸਿੱਖ ਘਰਾਂ ਵਿਚ ਜੰਮੇ ਇਨ੍ਹਾਂ ਸਾਹਿਤਕਾਰਾਂ, ਕਵੀਆਂ ਨੇ ਕਲਮ ਚੁੱਕੀ ਤਾਂ ਬਹੁਤਾ ਚਿਰ ਤਾਂ ਉਹ 'ਪਿਆਰ' ਮੁਹੱਬਤ' ਦੇ ਗਿਲੇ ਸ਼ਿਕਵਿਆਂ ਵਿਚੋਂ ਹੀ ਨਾ ਨਿਕਲ ਸਕੇ ਤੇ ਜਦੋਂ ਨਿਕਲੇ ਤਾਂ ਉਨ੍ਹਾਂ ਨੂੰ ਮਾਰਕਸ ਤੋਂ ਬਿਨਾਂ ਕੋਈ ਮਹਾਂਪੁਰਖ ਨਜ਼ਰ ਨਾ ਆਇਆ ਤੇ ਲੈਨਿਨ ਉਨ੍ਹਾਂ ਨੂੰ 'ਮਿੱਤਰ[2] ਪਿਆਰਾ' ਲੱਗਾ । ਗੁਰੂ ਨਾਨਕ ਦੀ ਸਾਂਝੀਵਾਲਤਾ ਤਾਂ ਭੁੱਲੀ ਸੋ ਭੁੱਲੀ ਕਿਸੇ ਨੇ ਇਹ ਵੀ ਸੋਚਣ ਦੀ ਕੋਸ਼ਿਸ਼ ਨਾ ਕੀਤੀ ਕਿ ਬਾਬੇ ਨੇ ਬਾਬਰ ਦੇ ਘੋੜੇ ਦੀ ਲਗਾਮ ਕਿਉਂ ਫੜੀ ਸੀ? ਨਾ ਉਨ੍ਹਾਂ ਨੂੰ ਦਿੱਲੀ ਦੇ ਚਾਂਦਨੀ ਚੌਕ ਵਿਚ ਚਲ ਰਹੇ ਆਰੇ ਦੀ ਆਵਾਜ਼ ਨੇ ਬੇਚੈਨ ਕੀਤਾ ਤੇ ਨਾ ਹੀ ਉਹ ਸਰਹੰਦ ਦੀਆਂ ਦੀਵਾਰਾਂ ਦੀ ਸਦਾ

---

[1] ਅੰਮ੍ਰਿਤਾ–ਮੋਹਨ ਸਿੰਘ ਰੁਮਾਂਸ

[2] ਸੰਤ ਸਿੰਘ ਸੇਖੋਂ

ਸੁਣ ਸਕੇ । ਉਨ੍ਹਾਂ ਨੂੰ ਇਹ ਤਾਂ ਯਾਦ ਰਿਹਾ ਕਿ ਲੈਨਿਨ ਨੇ ਕਿੰਨੇ ਵਰ੍ਹੇ ਆਪਣੀ ਘਰ ਵਾਲੀ ਦਾ ਮੂੰਹ ਨਹੀਂ ਸੀ ਤੱਕਿਆ ਪਰ ਉਨ੍ਹਾਂ ਨੂੰ ਮਾਛੀਵਾੜੇ ਦੇ ਕੰਡਿਆਂ ਦੀ ਚੋਭ ਮਹਿਸੂਸ ਨਾ ਹੋਈ, ਭਾਵੇਂ ਦਸ਼ਮੇਸ਼ ਦੇ ਪੈਰ ਛਲਣੀ ਹੋ ਗਏ । ਇਨ੍ਹਾਂ ਨੂੰ ਈਸਾ ਦੀ ਸਲੀਬ ਤਾਂ ਕੰਬਦੀ ਲਗੀ ਪਰ ਜਦੋਂ ਚੌਰਾਹਿਆਂ ਵਿਚ ਦਾੜ੍ਹੀ ਤੇ ਕੇਸਾਂ ਵਾਲਿਆਂ ਦੇ ਸੀਸ ਲਹਿ ਰਹੇ ਸਨ ਤਾਂ ਚੌਂਕ ਘੁੰਮਦੇ ਨਜ਼ਰ ਨਾ ਆਏ ।

ਹਾਂ ਕੁਝ ਅਜਿਹੇ ਸਾਹਿਤਕਾਰ ਵੀ ਹਨ ਜਿਨ੍ਹਾਂ ਨੂੰ ਗੁਰੂ ਨਾਨਕ ਦੀ ਸਾਂਝੀਵਾਲਤਾ ਚੰਗੀ ਲਗਦੀ ਹੈ, ਜਿਹੜੇ ਦਸ਼ਮੇਸ਼ ਦੀ ਤੇਗ ਵਿਚੋਂ ਸ਼ਕਤੀ ਵੀ ਭਾਲਦੇ ਨੇ ਪਰ ਕੌਮੀ ਹੱਕਾਂ ਲਈ ਗਲ ਕਰਨੀ ਉਨ੍ਹਾਂ ਨੂੰ ਤੰਗ ਦਿਲੀ ਨਜ਼ਰ ਆਉਂਦੀ ਏ ਤੇ ਕੌਮ ਨਾਲ ਹੋ ਰਹੇ ਧੱਕਿਆਂ ਦੀ ਗਲ ਕਰਨੀ ਉਹ ਫ਼ਿਰਕਾ-ਪ੍ਰਸਤੀ ਸਮਝਦੇ ਨੇਂ (ਜਾਂ ਸ਼ਾਇਦ ਕਰਨ ਤੋਂ ਡਰਦੇ ਨੇ) ਉਹ ਇਹ ਤਾਂ ਜਾਣਦੇ ਨੇਂ ਕਿ 'ਜੰਗ ਹਿੰਦ ਪੰਜਾਬ' ਵਿਚ ਜਿਹੜਾ ਪੰਜਾਬ ਜਿੱਤ ਕੇ ਹਾਰਿਆ ਉਹ ਖਾਲਸੇ ਦੀ ਹਕੂਮਤ ਸੀ, ਪਰ 1947 ਵਿਚ ਆਜ਼ਾਦ ਹੋਏ ਹਿੰਦੁਸਤਾਨ ਦੇ ਨਕਸ਼ੇ ਤੇ ਕੀ ਕੋਈ ਅਜਿਹੀ ਜਗ੍ਹਾ ਹੈ ਜਿਥੇ ਉਹ ਕਲਮ ਰਖ ਕੇ ਕਹਿ ਸਕਣ ਕਿ ਇਹ ਨਾਨਕ ਸ਼ਾਹੀ ਸਿੱਕਿਆਂ ਵਾਲਾ ਪੰਜਾਬ ਹੈ ਜਿਥੇ ਦਾੜ੍ਹੀ ਤੇ ਕੇਸਾਂ ਵਾਲਿਆਂ ਦੀ ਹਕੂਮਤ ਏ । ਕੀ ਮੈਂ ਇਹ ਪੁਛਣ ਦੀ ਗੁਸਤਾਖੀ ਕਰ ਸਕਦਾਂ ਕਿ ਜੋ 'ਸ਼ਕਤੀ'[3] ਮੰਗੀ ਜਾ ਰਹੀ ਏ ਉਸਦਾ ਵੇਗ ਕਿਸ ਪਾਸੇ ਹੋਵੇਗਾ?

ਪਿਛਲੇ ਸਤਾਈ ਸਾਲਾਂ ਵਿਚ ਜੋ ਕਵਿਤਾ ਰਚੀ ਗਈ ਉਹਦੇ ਤੇ ਕਈ ਅਲਹਿਦਾ 2 ਵਾਦਾਂ ਦੇ ਠੱਪੇ ਜੜੇ ਗਏ ਪਰ ਸਭ ਮਿਲਾ ਜੁਲਾ ਕੇ ਸਿੱਖ ਸਹਿਤਕਾਰਾਂ ਵਿਚ ਤਾਂ ਇਸ ਨੂੰ ਨਿਪੁੰਸਕਵਾਦ ਦਾ ਯੁਗ ਹੀ ਕਿਹਾ ਜਾਣਾ ਚਾਹੀਦਾ ਏ, ਜਦੋਂ ਅਤਿਅੰਤ ਅਮੀਰ ਵਿਰਸੇ ਨੂੰ ਇਨ੍ਹਾਂ ਸਾਹਿਤਕਾਰਾਂ ਆਪਣੀ ਕਮਜ਼ੋਰੀ ਕਾਰਣ ਤਿਲਾਂਜਲੀ ਦਿੱਤੀ ਰੱਖੀ ।

'ਪੰਜ ਤੀਰ ਹੋਰ' ਦਾ ਵਿਸ਼ਾ ਉਹੀ ਵਿਸ਼ਾ ਹੈ ਜਿਸਨੂੰ ਇਕਬਾਲ ਸਾਹਿਬ ਨੇ ਛੋਹਿਆ ਸੀ । ਇਹਦੇ ਵਿਚ ਕੌਮੀ ਵਿਲੱਖਣਤਾ ਦੀ ਗਲ ਫਿਰਕਾ ਪ੍ਰਸਤੀ ਦੇ ਠੱਪੇ ਦਾ ਖੌਫ ਲਾਹ ਕੇ ਕੀਤੀ ਗਈ ਹੈ । ਇਤਹਾਸਿਕ ਸੱਚ ਨੂੰ ਅਜ ਦੇ ਸੱਚ ਨਾਲ ਮੇਲ ਕੇ ਕੌਮ ਲਈ ਸੁਨਹਿਰੀ ਦਿਨ੍ਹਾਂ ਦੀ ਮੁੜ ਤਾਂਘ ਕੀਤੀ ਗਈ ਹੈ । ਉਨੀਵੀਂ ਸਦੀ ਦੇ ਪਹਿਲੇ ਅੱਧ ਦੇ ਉਨ੍ਹਾਂ ਦਿਨਾ ਲਈ ਮੁੜ ਲੜਨ

---

[3] ਸੁਖਪਾਲਵੀਰ ਸਿੰਘ ਹਸਰਤ ਦਾ ਸ਼ਕਤੀਵਾਦ

ਦਾ ਨਿਸਚਾ ਕੀਤਾ ਗਿਆ ਹੈ ਜਦੋਂ ਅਸੀਂ ਦੁਨੀਆਂ ਦੀਆਂ ਆਜ਼ਾਦ ਕੌਮਾਂ ਵਿਚ ਖੜੇ ਹੋ ਕੇ ਕਿਹਾ ਕਰਦੇ ਸਾਂ "ਉਹ ਝੂਲਦਾ ਜੇ ਸਾਡਾ ਕੇਸਰੀ।"

ਜਿਥੋਂ ਤਕ ਕਵਿਤਾ ਦਾ ਸਬੰਧ ਹੈ, ਮੈਂ ਸਫਲ ਕਵਿਤਾ ਵਿਚ ਜਜ਼ਬਾਤਾਂ ਦਾ ਵਹਿਣ, ਲੈਅ ਜਾਂ ਫਿਰ ਵਿਚਾਰਧਾਰਾ ਦੀ ਸਫਲਤਾ ਪੂਰਵਕ ਹੋਂਦ ਜ਼ਰੂਰੀ ਸਮਝਦਾ ਹਾਂ। ਅੱਜ ਦੇ ਸਥਾਪਿਤ ਲੇਖਕਾਂ ਦੀ ਪੀੜ੍ਹੀ ਨੇ ਕੋਈ ਅਜਿਹਾ ਲੇਖਕ ਘੱਟ ਹੀ ਪੈਦਾ ਕੀਤਾ ਹੈ ਜਿਹੜਾ ਕਵਿਤਾ ਦੀਆਂ ਇਨ੍ਹਾਂ ਲੋੜਾਂ ਨੂੰ ਪੂਰਾ ਕਰ ਸਕਿਆ ਹੋਵੇ ਬਹੁਤੇ ਤਾਂ ਸਥਾਪਿਤ ਲੇਖਕ ਅਜਿਹੇ ਹਨ ਜਿਨ੍ਹਾਂ ਦੀ ਕਵਿਤਾ ਵਿਚ ਆਪਣੀ ਵਿਦਵਤਾ ਦਾ ਇਜ਼ਹਾਰ ਕਰਨ ਦੀ ਇੱਛਾ ਤੋਂ ਬਿਨਾ ਕੋਈ ਗਲ ਔਖੀ ਹੀ ਲੱਭਦੀ ਹੈ। ਅੱਜ ਦੇ ਮਾਰਕਸਵਾਦੀ ਲੈਨਿਨਵਾਦੀ ਕਵੀਆਂ ਦੀ ਕਵਿਤਾ ਅਗਰ ਥੋੜੇ ਸਮੇਂ ਵਿਚ ਹੀ ਚਰਚਾ ਦਾ ਵਿਸ਼ਾ ਬਣ ਸਕੀ ਤਾਂ ਉਸਦਾ ਕਾਰਣ ਇਹੀ ਹੈ ਕਿ ਉਨ੍ਹਾਂ ਦੀ ਕਵਿਤਾ ਇਕ ਵਿਸ਼ੇਸ਼ ਸੋਚਣੀ ਨਾਲ ਸਬੰਧਤ ਹੈ। (ਇਹ ਗੱਲ ਅਲਹਿਦਾ ਹੈ ਕਿ ਇਨ੍ਹਾਂ ਦੀ ਸੋਚ ਲੋਕਾਂ ਨੇ ਪ੍ਰਵਾਨੀ ਜਾਂ ਨਹੀਂ) ਅਤੇ ਇਸਦੇ ਲੇਖਕ ਰੋਹ ਭਰੇ ਜਜ਼ਬਾਤ ਲਈ ਫਿਰਦੇ ਹਨ।

ਮੈਂ ਅਗਰ ਕਵਿਤਾ ਲਿਖੀ ਤਾਂ ਇਸ ਲਈ ਨਹੀਂ ਕਿ ਮੈਂ ਕਵਿਤਾ ਲਿਖਣ ਦਾ ਕੋਈ ਸ਼ੌਕ ਰਖਦਾ ਸਾਂ, ਜਾਂ ਮੈਂ ਕੋਈ ਜਨਮ ਜਾਤ ਕਵੀ ਸਾਂ, ਬਸ ਜ਼ਿਹਨ ਵਿਚ ਇਕ ਗਲ ਘੁੰਮਦੀ ਸੀ ਜੋ ਸਰਕਾਰ ਦੀ ਤਸ਼ਦੱਦ ਭਰੀ ਨੀਤੀ ਤੇ ਹਾਲਾਤ ਦੀ ਜ਼ਰੂਰਤ ਕਾਰਣ ਕਵਿਤਾ ਦਾ ਰੂਪ ਧਾਰ ਗਈ।

ਜਬੈ ਤਣ ਲਾਗੈ,
ਤਬੈ ਰੋਸ ਜਾਗੈ।

ਗਜਿੰਦਰ ਸਿੰਘ,
੩੬46, ੨੩ ਡੀ
ਚੰਡੀਗੜ੍ਹ

# ਇਕ ਬਾਤ

ਸਿੱਖ ਜਗਤ ਵਿਚ ਸ. ਗਜਿੰਦਰ ਸਿੰਘ ਦਾ ਨਾਂ ਕਿਸੇ ਜਾਣ-ਪਛਾਣ ਦਾ ਮੁਥਾਜ ਨਹੀਂ ਉਹ 29 ਸਤੰਬਰ 1981 ਨੂੰ ਦੁਨੀਆਂ ਦੇ ਸਭ ਤੋਂ ਵੱਡੇ ਅਖੌਤੀ ਲੋਕਤੰਤਰ ਬਨਾਮ ਹਿੰਦੂ ਸਾਮਰਾਜ ਨਾਲ ਜੰਗ ਦਾ ਬਿਗਲ ਵਜਾ ਕੇ ਇੰਡੀਅਨ ਏਅਰ ਲਾਈਨ ਦਾ ਜਹਾਜ਼ ਅਗਵਾ ਕਰਕੇ ਲਾਹੌਰ ਏਅਰਪੋਰਟ ਤੇ ਜਾ ਉਤਰਿਆ ਸੀ । ਉਸ ਸਮੇਂ ਤੋਂ ਹੀ ਆਪਣੇ ਚਾਰ ਸਾਥੀਆਂ ਸ. ਸਤਨਾਮ ਸਿੰਘ ਪਾਉਂਟਾ ਸਾਹਿਬ ਸ. ਤੇਜਿੰਦਰਪਾਲ ਸਿੰਘ, ਸ. ਜਸਬੀਰ ਸਿੰਘ ਅਤੇ ਸ. ਕਰਨ ਸਿੰਘ ਸਮੇਤ ਪਾਕਿਸਤਾਨ ਦੀ ਅਣਦੱਸੀ ਜੇਲ੍ਹ ਵਿਚ ਨਜ਼ਰਬੰਦ ਹਨ । ਭਵਿਖ ਦੀ ਲੰਮੀ ਜਦੋ ਜਹਿਦ ਬਾਰੇ ਸ. ਗਜਿੰਦਰ ਸਿੰਘ ਨੇ ਪਹਿਲਾਂ ਹੀ ਬਿਆਨ ਕਰ ਦਿੱਤਾ ਸੀ–

ਜੰਗ ਹਿੰਦ-ਪੰਜਾਬ ਦਾ ਮੁੜ ਹੋਸੀ,  
ਸਾਥੋਂ ਖੁੱਸੀਆਂ ਭਾਵੇਂ ਸਰਦਾਰੀਆਂ ਨੇ ।  
ਉਦੋਂ ਤੱਕ ਨਹੀਂ ਜੰਗ ਇਹ ਖਤਮ ਹੋਣੀ,  
ਜਦ ਤੱਕ ਜਿਤਦੀਆਂ ਨਹੀਂ ਜੋ ਹਾਰੀਆਂ ਨੇ । (ਜੰਗ ਹਿੰਦ ਪੰਜਾਬ)

ਸ. ਗਜਿੰਦਰ ਸਿੰਘ ਨੂੰ ਸ. ਕਪੂਰ ਸਿੰਘ "ਸਾਚੀ ਸਾਖੀ" ਦੀ ਸੰਗਤ ਵਿਚ ਰਹਿੰਦਿਆਂ ਇਸ ਗੱਲ ਦਾ ਡੂੰਘਾ ਅਹਿਸਾਸ ਹੋ ਗਿਆ ਸੀ ਕਿ ਹਿੰਦੂ ਸਾਮਰਾਜ ਦੇ ਕਰਤਾ ਧਰਤਾ ਬ੍ਰਾਹਮਣ, ਗੰਗੂ ਦੀ ਔਲਾਦ ਹੀ ਹਨ, ਜਿਨ੍ਹਾਂ ਨੇ ਝੂਠੇ ਸੱਚੇ ਲਾਰਿਆਂ ਨਾਲ ਵਰਚਾ ਕੇ ਅੰਤ ਸਿੱਖ ਕੌਮ ਦੀ ਪਿੱਠ ਵਿਚ ਛੁਰੀ ਮਾਰਨੀ ਹੀ ਮਾਰਨੀ ਹੈ । ਇਹ ਜਜ਼ਬਾ ਉਸਦੀ ਕਵਿਤਾ ਵਿਚੋਂ ਵੀ ਫੁੱਟ ਫੁੱਟ ਪੈਂਦਾ ਹੈ–

ਇਹ ਗਾਂਧੀ, ਹਿ ਨਹਿਰੂ  
ਜਾਂ ਨਹਿਰੂ ਦੀ ਧੀ ਏ ।  
ਗੰਗੂ ਹੀ ਗੰਗੂ ਨੇ,  
ਹੋਰ ਇਥੇ ਕੀ ਏ । (ਗੰਗੂ ਤੋਂ ਗਾਂਧੀ ਤੱਕ)

ਇਸੇ ਜਜ਼ਬੇ ਅਧੀਨ ਹੀ ਉਸ ਨੇ ਆਪਣੀ ਦੂਜੀ ਕਾਵਿ-ਪੁਸਤਕ "ਗੰਗੂ ਦੀ ਰੂਹ" ਲਿਖੀ ਸੀ । ਇਸੇ ਜਜ਼ਬੇ ਅਧੀਨ ਹੀ 1971 ਵਿਚ ਡੇਰਾ ਬਸੀ

ਵਿਚ ਹੋ ਰਹੀ ਇਕ ਵੱਡੀ ਕਾਨਫਰੰਸ ਸਮੇਂ ਇੰਦਰਾ ਗਾਂਧੀ ਦੇ ਮੂੰਹ ਤੇ ਖ਼ਾਲਿਸਤਾਨ ਪੱਖੀ ਪੈਂਫਲਿਟ ਮਾਰੇ ਸਨ।

ਸ. ਗਜਿੰਦਰ ਸਿੰਘ ਪਹਿਲਾ ਸਿੱਖ ਨੌਜਵਾਨ ਸਿਆਸਤਦਾਨ ਹੈ, ਜਿਸ ਨੇ 1947 ਤੋਂ ਬਾਦ ਹਿੰਦੂ ਸਾਮਰਾਜ ਦੇ ਜ਼ੁਲਮਾਂ ਦਾ ਟਾਕਰਾ ਕਰਨ ਲਈ ਸਿੱਖ ਮੁਸਲਮ ਗਠਜੋੜ ਦੀ ਨੀਂਹ ਰੱਖੀ। ੩੧ ਮਈ 1980 ਨੂੰ ਚੰਡੀਗੜ੍ਹ ਵਿਚ 'ਦਲ ਖ਼ਾਲਸਾ' ਤੇ 'ਸਿੱਖ ਸੋਫਿਸਟੀਕੇਟਸ ਫੋਰਮ' ਵਲੋਂ ਕੀਤੀ ਗਈ ਕਨਵੈਨਸ਼ਨ ਪਹਿਲੀ 'ਸਿੱਖ ਸਟੇਟ' ਸੀ ਜਿਸ ਨੂੰ ਸ਼ਾਹੀ ਇਮਾਮ ਸਈਅਦ ਅਬਦੁੱਲਾ ਬੁਖਾਰੀ ਸਾਹਿਬ ਨੇ ਸੰਬੋਧਨ ਕੀਤਾ ਸੀ। ਉਸ ਸਮੇਂ ਤੋਂ ਹੀ ਸ. ਗਜਿੰਦਰ ਸਿੰਘ 'ਸਿੱਖ ਮੁਸਲਮ' ਸਾਂਝ ਦੀ ਪਹਿਲੀ ਕੜੀ ਵਜੋਂ ਜਾਣਿਆਂ ਜਾਂਦਾ ਹੈ। ਇਸੇ ਭਾਵਨਾ ਤਹਿਤ ਸ. ਗਜਿੰਦਰ ਸਿੰਘ ਨੇ ਬਹੁਤ ਸਮਾਂ ਪਹਿਲਾ ਸਿੱਖ ਫੌਜੀਆਂ ਨੂੰ ਸਾਵਧਾਨ ਕੀਤਾ ਸੀ:

| | |
|---|---|
| ਸਰਹੱਦਾਂ ਤੇ ਲੜ ਰਹੇ | ਹੁਕਮ ਵਜਾ ਰਹੇ ਹੋ |
| ਦਸ਼ਮੇਸ਼ ਦੇ ਵਾਰਸੋ | ਉਸ ਪਾਸੇ ਡੁਲ੍ਹਦਾ ਖ਼ੂਨ |
| ਬੁਧੂ ਸ਼ਾਹ ਦੇ ਵਾਰਸਾਂ ਤੇ | ਕੀ ਗ਼ੈਰਾਂ ਦਾ ਖ਼ੂਨ ਹੈ? |
| ਗੋਲੀ ਚਲਾ ਰਹੇ ਹੋ। | ਅੰਦਰ ਤੁਹਾਡੇ ਫਿਰਦਾ |
| ਗੰਗੂ ਦੇ ਵਾਰਸਾਂ ਦਾ | ਕਿਉਂ ਹਿੰਦੂ ਜਨੂੰਨ ਹੈ? |

(ਗੰਗੂ ਤੋਂ ਗਾਂਧੀ ਤਕ)

ਸ. ਗਜਿੰਦਰ ਸਿੰਘ ਨੇ ਦਿੱਲੀ ਨੂੰ ਹਮੇਸ਼ਾਂ ਸਿੱਖ ਕੌਮ ਦੇ ਵੈਰੀ ਦੇ ਰੂਪ ਵਿਚ ਦੇਖਿਆ:

ਇਹ ਦਿੱਲੀ ਸਾਡੀ ਵੈਰੀ ਹੈ
ਸਾਨੂੰ ਅੱਜ ਤੱਕ ਰੋਲਦੀ ਆਈ ਹੈ
ਅੱਜ ਹੱਕਾਂ ਖ਼ਾਤਰ ਸੁਣ ਦਿੱਲੀ
ਅਸਾਂ ਜ਼ਿੰਦਗੀ ਦਾਅ ਤੇ ਲਾਈ ਹੈ।

(ਨਹੀ ਜਬਰ ਕਿਸੇ ਦਾ ਸਹਿਣਾ ਹੈ)

ਦਿੱਲੀ ਦੇ ਖ਼ਿਲਾਫ ਫੈਸਲਾਕੁੰਨ ਲੜਾਈ ਲੜਨ ਦਾ ਜ਼ਿਕਰ ਸ. ਗਜਿੰਦਰ ਸਿੰਘ ਨੇ ਆਪਣੀ ਕਵਿਤਾ ਵਿਚ ਵੀ ਕੀਤਾ ਹੈ:

ਮੈਂ ਉਹ ਲੜਾਈ ਲੜ ਰਿਹਾਂ
ਜੋ ਸਾਡੇ ਜਿਊਣ ਤੇ ਮਰਨ ਦਾ ਫੈਸਲਾ ਕਰੇਗੀ
ਲੜਾਈ ਉਸ ਦੌਰ ਵਿਚ

ਹੁਣ ਪਹੁੰਚ ਚੁੱਕੀ ਹੈ
ਜਦ ਮੌਤ ਨਾਲ ਮੌਢਾ ਜੋੜ ਕੇ
ਇਹ ਜ਼ਿੰਦਗੀ ਵੀ ਲੜੇਗੀ। (ਮੈਂ ਤਾਂ ਲੜਦਾ ਹਾਂ)

ਸ. ਗਜਿੰਦਰ ਸਿੰਘ ਆਪ ਇਹ ਗੱਲ ਮੰਨਿਆ ਕਰਦਾ ਸੀ ਕਿ ਉਹ ਕੋਈ ਜਨਮ ਜਾਤ ਕਵੀ ਨਹੀਂ ਹੈ, ਬਲਕਿ ਉਹ ਤਾਂ ਸਿੱਖ ਕੌਮ ਦੇ ਘਰ 'ਖਾਲਿਸਤਾਨ' ਲਈ ਜੂਝਣ ਵਾਲਾ ਸਿਪਾਹੀ ਹੈ। ਹਿੰਦੂ ਸਾਮਰਾਜ ਦੇ ਜਬਰ ਅਤੇ ਜ਼ੁਲਮ ਵਿਰੁਧ ਖੜਕਦੇ ਬੋਲ ਹੀ ਕਵਿਤਾ ਬਣ ਗਏ। ਉਹ ਕਲਮ ਅਤੇ ਤਲਵਾਰ ਦੋਹਾਂ ਨਾਲ ਲੜਿਆ:

ਕਲਮ ਤਲਵਾਰ ਵਾਂਗ ਸਫਿਆਂ ਤੇ
ਜਦ ਵੀ ਵਾਰ ਕਰੇਗੀ
ਇਹਦੇ ਹਰ ਵਾਰ ਨਾਲ
ਕਈ ਜਾਬਰਾਂ ਦੀ ਧੌਣ ਝੜੇਗੀ। (ਕਲਮ ਇਹ ਜੰਗ ਲੜੇਗੀ)

ਹਥਲੀ ਕਾਵਿ-ਪੁਸਤਕ 'ਪੰਜ ਤੀਰ ਹੋਰ' ਤੋਂ ਉਪਰੰਤ ਸ. ਗਜਿੰਦਰ ਸਿੰਘ ਦੇ ਦੋ ਕਾਵਿ-ਸੰਗ੍ਰਹਿ "ਰੰਗੂ ਦੀ ਰੂਹ" ਅਤੇ 'ਵਸੀਅਤਨਾਮਾ" ਛਪੇ। ਪ੍ਰੰਤੂ ਇਹਨਾ ਲੋਹੇ ਦੇ ਚਣਿਆਂ ਨੂੰ ਸਰਕਾਰ ਚਬਾ ਨਹੀਂ ਸਕੀ ਅਤੇ ਛਪਦਿਆਂ ਹੀ ਪਾਬੰਦੀ ਲੱਗ ਗਈ।

ਅੰਤ ਵਿਚ ਸਮੂਹ ਸਿੱਖ ਨੌਜਵਾਨਾਂ ਨੂੰ ਹਥਲੀ ਕਾਵਿ-ਪੁਸਤਕ ਪੜ੍ਹ ਕੇ ਉਸ ਤੋਂ ਸੇਧ ਲੈਣ ਦੀ ਪ੍ਰੇਰਨਾ ਕਰਦਾ ਹੋਇਆ ਸ. ਗਜਿੰਦਰ ਸਿੰਘ ਦੇ ਬੋਲਾਂ ਵਿਚ ਹੀ ਆਪਣੀ ਗੱਲ ਖਤਮ ਕਰਦਾ ਹਾਂ:

ਬਾਪੂ ਅੱਜ ਲੜਨ ਦਾ ਨਿਸਚਾ,
ਤੇਰੇ ਬੰਦਿਆਂ ਨੇ ਮੁੜ ਕੀਤੈ,
ਤੇਰੇ ਤੀਰਾਂ ਨੂੰ ਤੈਥੋਂ ਮੰਗਣ ਦਾ,
ਤਾਂ ਹੀ ਹੌਸਲਾ ਕੀਤੈ। (ਪੰਜ ਤੀਰ ਹੋਰ)

ਰਣਜੀਤ ਸਿੰਘ 'ਰਾਣਾ,
ਐਕਟਿੰਗ ਮੁੱਖ ਪੰਚ, ਦਲ ਖਾਲਸਾ ਕੌਮਾਂਤਰੀ।

# ਕੁਝ ਕਰਤਾ ਦੇ ਜੀਵਨ ਬਾਰੇ

1947 ਦੀ ਵੰਡ ਪਿਛੋਂ ਹਰੀਪੁਰ ਹਜ਼ਾਰਾ (ਪਾਕਿਸਤਾਨ) ਛੱਡ ਕੇ ਪਟਿਆਲੇ ਆ ਕੇ ਟਿਕੇ ਸ. ਮਨੋਹਰ ਸਿੰਘ ਅਤੇ ਰਣਜੀਤ ਕੌਰ ਦੇ ਘਰ ਸ. ਗਜਿੰਦਰ ਸਿੰਘ ਨੇ ਜਨਮ ਲਿਆ । ਮਾਪੇ ਅਜਕਲ ਚੰਡੀਗੜ੍ਹ ਹਨ ਅਤੇ ਗਜਿੰਦਰ ਸਿੰਘ ਪਾਕਿਸਤਾਨ ਦੀ ਕਿਸੇ ਜਿਹਲ ਵਿਚ । ਤਿਆਰ ਬਰ ਤਿਆਰ ਅੰਮ੍ਰਿਤਧਾਰੀ ਸਿੰਘ ਹੋਣ ਕਰ ਕੇ ਬਚਪਨ ਤੋਂ ਹੀ ਜੁਝਾਰੂ ਬਿਰਤੀ ਵਾਲੇ ਹਨ । ਕੌਮੀ ਆਜ਼ਾਦੀ ਸੰਘਰਸ਼ ਲਈ ਸ਼ਹੀਦ ਫੇਰੂਮਾਨ ਦੀ ਸ਼ਹੀਦੀ ਤੋਂ ਬਾਦ ਅਰਦਾਸੇ ਸੋਧ ਕੇ ਕਮਰ-ਕੱਸੇ ਕਰ ਲਏ ਤੇ ਮੁੜ੍ਹ ਕਦੇ ਪਿਛਾਹ ਮੁੜ੍ਹ ਕੇ ਨਹੀ ਦੇਖਿਆ । ਜੰਗ ਭਾਵੇਂ ਕਲਮ ਦੀ ਸੀ, ਭਾਵੇ ਤਲਵਾਰ ਦੀ, ਦੋਹਾਂ ਵਿਚ ਸ. ਗਜਿੰਦਰ ਸਿੰਘ ਨੇ ਜੌਹਰ ਦਿਖਾਏ ਤੇ ਮਾਅਰਕੇ ਮਾਰੇ ਹਨ ।

ਦਿਸੰਬਰ 1971 ਨੂੰ ਪਹਿਲੀ ਵਾਰੀ ਡੇਰਾ ਬੱਸੀ ਜ਼ਿਲਾ ਪਟਿਆਲਾ ਵਿਚ ਆਪਣੇ ਤਿੰਨ ਹੋਰ ਸਾਥੀਆਂ ਸਮੇਤ ਲੱਖਾਂ ਦੀ ਗਿਣਤੀ ਨੂੰ ਸੰਬੋਧਨ ਕਰ ਰਹੀ ਇੰਦਰਾ ਗਾਂਧੀ ਦੇ ਮੂੰਹ ਤੇ ਇਸ਼ਤਿਹਾਰ ਮਾਰੇ 'ਖਾਲਿਸਤਾਨ ਜ਼ਿੰਦਾਬਾਦ, ਸ਼ਹੀਦ ਦਰਸ਼ਨ ਸਿੰਘ ਫੇਰੂਮਾਨ ਅਮਰ ਰਹੇ' ਦੇ ਨਾਹਰਿਆਂ ਨਾਲ ਖਾਲਿਸਤਾਨ ਦੀ ਲੜਾਈ ਦੀ, ਅਮਲੀ ਰੂਪ ਵਿਚ ਸ਼ੁਰੂਆਤ ਕੀਤੀ ।

ਸੰਨ 1975 ਦੀ ਐਮਰਜੈਂਸੀ ਦੌਰਾਨ ਸ. ਗਜਿੰਦਰ ਸਿੰਘ ਨੂੰ ਪੰਜਾਬ ਸਰਕਾਰ ਦੇ ਐਜੂਕੇਸ਼ਨ ਵਿਭਾਗ ਵਿਚੋਂ ਬਿਨਾ "ਕਾਰਣ ਦਸੋ ਨੋਟਿਸ" ਦਿਤੇ, ਨੌਕਰੀ ਤੋਂ ਬਰਖਾਸਤ ਕਰ ਕੇ ਚੰਡੀਗੜ੍ਹ ਦੀ ਬੁਝੈਲ ਜੇਹਲ ਵਚ ਬੰਦ ਕਰ ਦਿੱਤਾ ਗਿਆ । ਅਤੇ ਇਸ ਦੇ ਨਾਲ ਹੀ ਇਸ ਕਾਵਿ ਸੰਗ੍ਰਹਿ "ਪੰਜ ਤੀਰ ਹੋਰ" ਉਪਰ ਭਾਰਤੀ ਹਕੂਮੱਤ ਵਲੋਂ ਪਾਬੰਦੀ ਲਗਾ ਦਿੱਤੀ ਗਈ ।

6 ਅਗਸਤ 1978 ਨੂੰ ਦਲ ਖਾਲਸਾ ਦੀ ਸਿਰਜਣਾ ਦਾ ਸਿਹਰਾ ਵੀ ਸ. ਗਜਿੰਦਰ ਸਿੰਘ ਨੂੰ ਹੀ ਜਾਂਦਾ ਹੈ । ਉਸ ਵਕਤ ਤੋਂ ਅਜ ਤਕ ਦਲ ਖਾਲਸਾ ਦੇ ਕੌਮਾਂਤਰੀ ਆਗੂ ਹਨ ।

ਗੁਰੂ ਪੰਥ ਦਾ ਦਾਸ
ਮਨਮੋਹਨ ਸਿੰਘ ਖਾਲਸਾ
ਮੁਖ ਮੰਚ, ਦਲ ਖਾਲਸਾ (ਕੌਮਾਂਤਰੀ)

ਖਾਲਸਈ ਪੰਜਾਬ
ਦੇ
ਕੌਮੀ ਕਵੀ
ਸ਼ਾਹ ਮੁਹੰਮਦ
ਦੇ
ਨਾਂ

ਕੋ ਕਾਹੂ ਕਓ ਰਾਜ ਨ ਦੇਹਿ ।
ਜੋ ਲੇਹਿ ਨਿਜ ਬਲ ਸੇ ਲੇਹਿ ॥

# ਮੇਰੀ ਛਾਤੀ ਤੇਰੀ ਸੰਗੀਨ

ਮੇਰੇ ਸੀਨੇ ਨੂੰ ਚੀਰ ਕੇ ਵੇਖੋ
ਤੇ ਧਾਰ ਖੰਜਰ ਦੀ ਅਜ਼ਮਾਓ
ਜੋ ਲਿਖਿਐ ਹਰ ਪਰਤ ਉਤੇ
ਮਿਟਾ ਸਕਦੇ ਹੋ ਮਿਟਾਓ....

ਹੈ ਲਿਖਿਆ ਹਰ ਪਰਤ ਉਤੇ
ਨਿਸ਼ਾਨਾ ਕੌਮ ਦਾ ਮੇਰੀ
ਮੇਰੀ ਛਾਤੀ ਸਕੇ ਜੋ ਚੀਰ
ਉਹ ਸੰਗੀਨ ਨਹੀ ਤੇਰੀ

+++++

# ਪੰਜ ਤੀਰ ਹੋਰ

ਜਦੋਂ ਬੰਦੇ ਨੂੰ ਆਪਣੀ ਤਰਕਸ਼ 'ਚੋਂ
ਪੰਜ ਤੀਰ ਤੂੰ ਦਿੱਤੇ
ਤਾਂ ਸੁਣਿਐਂ ਜ਼ਾਲਮਾਂ ਤੋਂ ਯੁੱਧ
ਬੰਦੇ ਨੇ ਬਹੁਤ ਜਿੱਤੇ

ਤੇਰੇ ਤਰਕਸ਼ ਦੇ ਪੰਜ ਤੀਰਾਂ ਨੇ
ਉੱਤਲੀ ਹੇਠ ਕੀਤੀ ਸੀ
ਤੇਰੇ ਹਰ ਤੀਰ ਨੇ ਤੋਪਾਂ ਦੀ
ਸੁਣਿਐਂ ਗਰਜ ਸੀਤੀ ਸੀ

ਅਸੀਂ ਪੰਜ ਤੀਰ ਤਰਕਸ਼ 'ਚੋਂ ਤੇਰੀ
ਮੁੜ ਮੰਗਣ ਆਏ ਹਾਂ
ਤੇਰੇ ਸਿੱਖ ਹਾਂ, ਹਾਂ ਤੇਰਾ ਰੂਪ
ਬਿਨ ਸੰਗਣ ਹੀ ਆਏ ਹਾਂ

ਤੇਰੀ ਅੱਜ ਕੌਮ ਦੇ ਸਿਰ ਤੇ ਨਹੀਂ
ਪੈਰਾਂ 'ਚ ਹੈ ਆਰੀ
ਇਸੇ ਲਈ ਕੌਮ ਤੇਰੀ ਤੇ ਬਣੀ
ਅੱਜ ਭੀੜ ਹੈ ਭਾਰੀ

ਬਾਪੂ ਅੱਜ ਲੜਨ ਦਾ ਨਿਸਚਾ
ਤੇਰੇ ਬੰਦਿਆਂ ਨੇ ਮੁੜ ਕੀਤੈ
ਤੇਰੇ ਤੀਰਾਂ ਨੂੰ ਤੈਥੋਂ ਮੰਗਣ ਦਾ
ਤਾਂ ਹੀ ਹੌਸਲਾ ਕੀਤੈ

ਤੇਰੇ ਤਰਕਸ਼ ਦੇ ਤੀਰਾਂ ਨਾਲ
ਨਿਸ਼ਾਨੇ ਵਿੰਨ ਵਿੰਨ ਮਾਰਾਂਗੇ
ਤੇ ਗਿਣ ਗਿਣ ਕੇ ਸਿਰਾਂ ਨੂੰ
ਸਿਰਾਂ ਦੇ ਅਸੀਂ ਮੁੱਲ ਉਤਾਰਾਂਗੇ

ਤੇਰੇ ਤੀਰਾਂ ਨਾਲ ਚੱਲਦੀ ਹਵਾ ਦਾ
ਅਸੀ ਰੁੱਖ ਮੋੜਾਂਗੇ
ਜਿਹਨਾਂ ਸੰਗਲਾਂ 'ਚ ਜਕੜਿਐ ਕੌਮ ਨੂੰ
ਉਹ ਸੰਗਲ ਤੋੜਾਂਗੇ

ਤੇਰੇ ਝੰਡੇ ਦੀ ਥਾਵੇਂ
ਝੂਲਦੇ ਨੇ ਝੰਡੇ ਅੱਜ ਜਿਹੜੇ
ਇਨ੍ਹਾਂ ਝੰਡਿਆਂ ਨੂੰ ਲਾਹਵਾਂਗੇ
ਸਮੁੰਦਰਾਂ ਵਿੱਚ ਰੋੜ੍ਹਾਂਗੇ

ਤੇਰੇ ਹੁਕਮਾਂ ਦਾ ਇੱਥੇ
ਫੇਰ ਵੇਖੀਂ ਰਾਜ ਹੋਵੇਗਾ
ਤੇ ਤੇਰੀ ਲਹੂ 'ਚ ਲਿਬੜੀ
ਕੌਮ ਦੇ ਸਿਰ ਤਾਜ ਹੋਵੇਗਾ ।

+++++

# ਇਕ ਰੋਸ਼ਨੀ ਨਜ਼ਰ ਆਈ

ਦਸ਼ਮੇਸ਼ ਦੇ ਵਾਰਸੋ ਸੁਣੋ
ਬੰਦੇ ਦੇ ਸਾਥੀਓ ਸੁਣੋ
ਇਕ ਅਰਜ਼ ਨਿਮਾਣੀ ਸੁਣੋ
ਯੋਧਿਆਂ ਦੀ ਕੌਮ ਇਹ
ਜੁਝਾਰੂਆਂ ਦੀ ਕੌਮ ਇਹ
ਹੋ ਬੈਠੀ ਨਿਤਾਣੀ ਸੁਣੋ ।

ਜਿਨ੍ਹਾਂ ਵਕਤ ਦੇ ਵਹਿਣ ਮੋੜੇ
ਮੂੰਹ ਜਾਬਰਾਂ ਦੇ ਤੋੜੇ ਸਨ ।
ਜੋ ਸੱਚ ਤੋਂ ਵੀ ਸੱਚੇ ਸਨ
ਧਾਰਾਂ ਤੇ ਚੜ੍ਹ ਜੋ ਨੱਚੇ ਸਨ ।

ਜੋ ਆਰਿਆਂ ਤੇ ਚੜ੍ਹ ਗਏ
ਨੀਹਾਂ 'ਚ ਜਾ ਕੇ ਖੜ੍ਹ ਗਏ ।
ਬੰਦ ਬੰਦ ਜਿਨ੍ਹਾਂ ਕਟਾਏ ਸਨ,
ਤੰਨ ਆਰਿਆਂ ਨਾਲ ਚਿਰਾਏ ਸਨ ।

ਜਾਬਰਾਂ ਦੇ ਕਹਿਰ ਵਿਚ,
ਕੁਰਬਾਨੀਆਂ ਦੀ ਲਹਿਰ ਵਿਚ
ਇੰਝ ਜੰਗ ਇਕ ਚਲਦੀ ਰਹੀ,
ਪਰ ਕੌਮ ਇਹ ਪਲਦੀ ਰਹੀ ।

ਜੂਝਦਿਆਂ ਲੜਦਿਆਂ,
ਚਰਖੀਆਂ ਤੇ ਚੜ੍ਹਦਿਆਂ,
ਸਰਹਿੰਦ ਫਤਹਿ ਕਰ ਲਈ,
ਆਜ਼ਾਦੀ ਦੀ ਵਹੁਟੀ ਵਰ ਲਈ

ਇੰਝ ਬਾਗੀਓਂ ਬਾਦਸ਼ਾਹ ਬਣੇ,
ਫਿਰ ਬਾਗੀ ਹੋਏ ਅਸੀਂ ।
ਲੜਦੇ ਰਹੇ ਲੜਦੇ ਰਹੇ,
ਨਹੀਂ ਤੇਗ ਕਦੇ ਤਿਆਗੀ ਅਸੀਂ

ਪਰ ਅੱਜ ਕੀ ਹੈ ਹੋ ਗਿਆ
ਕਿਓਂ ਪੰਥ ਸਾਰਾ ਸੌਂ ਗਿਆ
ਸਾਡੀ ਤੇਗ ਨੂੰ ਕਿਸ ਡਸਿਆ
ਤੀਰਾਂ ਨੂੰ ਕਿਸ ਨੇ ਕੀਲਿਆ
ਜਾਂ ਰੱਤ ਪਾਣੀ ਹੋ ਗਿਆ
ਜਾਂ ਰੱਤ ਸਾਡਾ ਪੀ ਲਿਆ

ਜੂਝਣ ਤੋਂ ਅੱਜ ਹਾਂ ਡਰ ਰਹੇ
ਬਿਨ੍ਹ ਮੌਤ ਤਾਂਹੀਓਂ ਮਰ ਰਹੇ
ਹਾਕਮ ਅਸੀਂ ਨਾ ਬਣ ਸਕੇ
ਬਾਗੀ ਵੀ ਅੱਜ ਨਾ ਰਹਿ ਸਕੇ
ਨਾ ਲੜ ਸਕੇ ਜ਼ਾਲਿਮ ਦੇ ਨਾਲ
ਨਾ ਜ਼ੁਲਮ ਨੂੰ ਹੀ ਸਹਿ ਸਕੇ
ਹਾਲਤ ਅਜਿਹੀ ਆ ਗਈ
ਨ੍ਹੇਰੇ ਦੀ ਸੱਫ ਜਿਹੀ ਛਾ ਗਈ

ਫਿਰ ਦੂਰੋਂ ਹਨ੍ਹੇਰੀ ਰਾਤ ਚੋਂ
ਇਕ ਰੋਸ਼ਨੀ ਆਈ ਨਜ਼ਰ
ਦਸ਼ਮੇਸ਼ ਦਿਆਂ ਬੰਦਿਆਂ ਨੇ
ਫਿਰ ਓਧਰ ਦੌੜਾਈ ਨਜ਼ਰ
ਉਸ ਰੋਸ਼ਨੀ ਤੋਂ ਸੇਧ ਲੈ
ਮੁੜ ਤੁਰ ਪਏ ਉਹ ਲੜਨ ਨੂੰ
ਇਕ ਖੇਡ ਨੇ ਉਹ ਸਮਝਦੇ

ਹੁਣ ਫਾਂਸੀਆਂ ਤੇ ਚੜ੍ਹਨ ਨੂੰ

ਦਸ਼ਮੇਸ਼ ਦੇ ਵਾਰਸੋ ਸੁਣੋ
ਬੰਦੇ ਦे ਸਾਥੀਓ ਸੁਣੋ
ਇਕ ਅਰਜ਼ ਨਿਮਾਣੀ ਸੁਣੋ
ਯੋਧਿਆਂ ਦੀ ਕੌਮ ਇਹ
ਜੁਝਾਰੂਆਂ ਦੀ ਕੌਮ ਇਹ
ਹੋ ਬੈਠੀ ਨਿਤਾਣੀ ਸੁਣੋ ।

+++++

# ਕਲਮ ਇਹ ਜੰਗ ਲੜੇਗੀ

ਨਿਸ਼ਾਨਾ ਪਾਕਿ ਹੈ ਇਸਦਾ
ਕਲਮ ਇਹ ਜੰਗ ਲੜੇਗੀ
ਭਰੋਸਾ ਗੁਰਾਂ ਦਾ ਰੱਖ ਕੇ
ਹੱਕ ਦੇ ਹੱਕ 'ਚ ਖੜੇਗੀ

ਵਕਤ ਨੂੰ ਬਦਲਣ ਦਾ ਨਿਸਚਾ
ਅਜ ਇਸ ਕਲਮ ਨੇ ਕੀਤੈ,
ਅਨੇਕਾਂ ਫਨੀਅਰਾਂ ਦਾ ਜ਼ਹਿਰ
ਤਾਂਹੀਉਂ ਤਾਂ ਇਸ ਨੇ ਪੀਤੈ ।

ਵਕਤ ਤੇ ਗਾਲਿਬ ਨੇ ਬੰਦੇ
ਸੁਣਿਐ ਬਹੁਤ ਜ਼ਹਿਰੀਲੇ
ਜ਼ਹਿਰ ਹੀ ਜ਼ਹਿਰ ਨੂੰ ਕੱਟਦੈ
ਕਲਮ ਇਹ ਬੰਦੇ ਨੂੰ ਕੀਲੇ ।

*ਕਲਮ ਤਲਵਾਰ ਵਾਂਗ ਸਫਿਆਂ ਤੇ*
*ਜਦ ਵੀ ਵਾਰ ਕਰੇਗੀ,*
*ਇਹਦੇ ਹਰ ਵਾਰ ਨਾਲ*
*ਕਈ ਜਾਬਰਾਂ ਦੀ ਧੌਣ ਝੜੇਗੀ ।*

ਕਲਮ ਇਹ ਜਾਬਰਾਂ ਤੋਂ
ਕੌਮ ਨੂੰ ਮੁਕਤੀ ਦਿਲਵਾਏਗੀ,
ਸਿਰਾਂ ਦਾ ਮੁੱਲ ਪਾਉਣ ਵਾਲਿਆਂ ਦੇ
ਸਿਰ ਇਹ ਲਾਹਵੇਗੀ ।

ਨਿਸ਼ਾਨਾ ਪਾਉਣ ਤੋਂ ਪਹਿਲਾਂ
ਨਾ'ਹ ਨਿਸ਼ਾਨੇ ਤੋਂ ਹਫੇਗੀ.
ਜੇ ਸੀਸ ਲਹਿ ਗਿਆ ਪਹਿਲਾਂ
ਤਲੀ ਤੇ ਰਖ ਕੇ ਲੜੇਗੀ ।

+++++

# ਕਿਉਂ ਸਾਡੇ ਨਾਲ ਤੁਲਦੇ ਹੋ

ਐ ਮੇਰੇ ਦੋਸਤੋ
ਤੁਸੀਂ ਕੋਈ ਘਸਿਆਰੇ ਨਹੀਂ.
ਸਰਦਾਰ ਹੋ
ਬਗਾਵਤ ਜਾਂ ਬਾਦਸ਼ਾਹਤ
ਤੁਹਾਡੀ ਫਿਤਰਤ 'ਚ ਹੈ
ਇਹ ਕਿਉਂ ਭੁੱਲਦੇ ਹੋ?

ਕੇਸਾਂ ਤੇ ਦਾੜ੍ਹੀ ਵਾਲਿਆਂ ਨੇ
ਰਾਜ ਕੀਤਾ ਹੈ.
ਤੁਹਾਡੇ ਕੇਸਰੀ ਨਿਸ਼ਾਨ
ਜਮਰੌਦ ਤੇ ਤਿੱਬਤ ਤਕ
ਝੂਲੇ ਨੇ.
ਤੁਹਾਨੂੰ ਅਜ ਕੀ ਹੋਇਐ
ਕਿਉਂ ਮਿੱਟੀ 'ਚ ਰੁੱਲਦੇ ਹੋ?

ਤੁਹਾਡੇ ਗੁਰੂ ਨੇ ਤਾਂ
ਸਾਂਝ ਪਾਈ ਸੀ ਗਰੀਬਾਂ ਨਾਲ.
ਤੇ ਕੁਚਲੇ ਹੋਏ ਲੋਕਾਂ ਨੂੰ
ਉਹਨੇ ਗਲ ਨਾਲ ਲਾਇਆ ਸੀ.
ਤੁਹਾਡੇ ਰਾਜ ਵਿਚ ਬੰਦੇ ਨੇ
ਸੁਣਿਐ ਲੋਟੂ ਕੁਚਲੇ ਸਨ.
ਪਰ ਅਜ ਕਿਉਂ ਤੁਸੀ
ਲੋਟੂਆਂ ਦੇ ਪੈਰੀਂ ਡੁੱਲ੍ਹਦੇ ਹੋ?

ਤੁਹਾਡੇ ਸਿਰਾਂ ਦਾ
ਮੁੱਲ ਪੈਂਦਾ ਆਇਐ

ਮੁੱਢੋਂ ਕਦੀਮੋਂ ਹੀ,
ਤੁਹਾਡੇ ਸਿਰਾਂ ਦਾ ਮੁੱਲ ਤਾਰਦੇ
ਮਿਟੀਆਂ ਹਕੂਮਤਾਂ,
ਤੁਸੀਂ ਅਜ ਕਿਉਂ ਇੰਝ ਫਿਰਦੇ ਹੋ
ਜਿਓਂ ਹੋਲੇ ਮੁੱਲ ਦੇ ਹੋ?

ਪਛਾਣੋ ਆਪੇ ਨੂੰ
ਤੇ ਗੱਲ ਸਿੱਧੇ ਹੋ ਕੇ ਅਜ ਕਰੋ
"ਕਹੋ ਫਿਰ ਜਾਬਰਾਂ ਨੂੰ ਸਮਝ ਜਾਣ,
ਆਡ੍ਹਾ ਨਾ ਲਾਣ
ਅਸੀ ਅੰਤਾਂ ਦੇ ਭਾਰੇ ਹਾਂ
ਕਿਉਂ ਸਾਡੇ ਨਾਲ ਤੁਲਦੇ ਹੋ ।"

+++++

# ਮੈਂ ਤਾਂ ਲੜਦਾ ਹਾਂ

ਹਮਸਫਰੋ
ਮੈਂ ਕੋਈ ਸ਼ਾਇਰ ਜਾਂ ਕਵੀ ਨਹੀਂ,
ਤੇ ਨਾ ਹੀ ਲਿਖਣਾ
ਹੈ ਸ਼ੁਗਲ ਮੇਰਾ ।

ਮੈਂ ਤਾਂ ਲੜਦਾ ਹਾਂ
ਦੂਰ ਕਰਨ ਲਈ,
ਸੂਰਜ ਦੇ ਦਰ ਤੇ
ਛਾਇਆ ਹਨੇਰਾ ।

ਇਕ ਅਰਸੇ ਤੋਂ
ਜੰਗ ਚਲਦੀ ਆ ਰਹੀ ਹੈ,
ਲਾਲ ਰੰਗ ਦੀ ਭਾਅ
ਚੌਪਾਸੀ ਛਾ ਰਹੀ ਹੈ ।

*ਮੈਂ ਲੜਨ ਦੀ ਜਾਚ*
*ਮਾਂ ਦੇ ਪੇਟ ਚੋਂ*
*ਹੀ ਸਿਖੀ ਹੈ,*
*ਕਲਮ, ਬੋਲ ਜਾਂ ਤਲਵਾਰ*
*ਲੜਾਈ ਕੋਈ ਵੀ ਹੋਵੇ*
*ਧਾਰ ਕਲਮ ਤੋਂ ਤਲਵਾਰ ਤਕ*
*ਅਤਿਅੰਤ ਤਿਖੀ ਹੈ!*

ਮੈਂ ਉਹ ਲੜਾਈ ਲੜ ਰਿਹਾ
ਜੋ ਸਾਡੇ ਜਿਊਣ ਤੇ ਮਰਨ ਦਾ
ਫੈਸਲਾ ਕਰੇਗੀ,

ਲੜਾਈ ਉਸ ਦੌਰ ਵਿਚ
ਹੁਣ ਪਹੁੰਚ ਚੁੱਕੀ ਹੈ
ਜਦ ਮੌਤ ਨਾਲ ਮੋਢਾ ਜੋੜਕੇ
ਇਹ ਜ਼ਿੰਦਗੀ ਵੀ ਲੜੇਗੀ ।

+++++

# 1947 ਦੀ ਗੱਲ

ਅਸੀਂ ਬੈਠੇ ਸਾਂ
ਬਾਪੂ ਜੀ ਨੂੰ ਘੇਰਾ ਘੱਤ ਕੇ ਸਾਰੇ,
ਸੁਣਾਓ ਕਿੰਝ ਸੀ ਹੋਇਆ
ਬਣੇ ਸਨ ਕੌਣ ਹਤਿਆਰੇ।
ਮਾਂ, ਪਿਓ ਭੈਣਾ ਤੇ ਭਾਈ,
ਮੇਰੀ ਮਾਂ ਦੇ ਕਿਨ੍ਹੇ ਮਾਰੇ।
ਮੇਰੀ ਮਾਂ ਦੀਆਂ ਜਵਾਨ ਭੈਣਾ ਨਾਲ
ਦਸੋ ਸੀ ਕੀ ਬੀਤੀ?
ਸ਼ਿਕਾਰ ਕਿਸੇ ਦਾ ਬਣੀਆਂ
ਜਾਂ ਸੀ ਖੁਦਕਸ਼ੀ ਕੀਤੀ।

ਕਿਸੇ ਤੋਂ ਇਹ ਵੀ ਸੁਣਿਐ ਮੈਂ
ਤੁਹਾਡੇ ਵੱਡਿਆਂ ਬਾਰੇ,
ਆਪਣੀ ਪਤਨੀ ਤੇ ਬੱਚੇ
ਉਨ੍ਹਾਂ ਸਨ ਆਪ ਹੀ ਮਾਰੇ।
ਤੇਰਾਂ ਜੀਅ ਉਨ੍ਹਾਂ ਘਰ ਦੇ
ਨਦੀ ਦੀ ਭੇਟ ਕੀਤੇ ਸਨ,
ਤੇ ਫਿਰ ਆਪਣੇ ਹੀ ਹੱਥੀ
ਆਪਣੇ ਉਨ੍ਹਾਂ ਬੁੱਲ੍ਹ ਸੀਤੇ ਸਨ।

ਬਾਪੂ ਜੀ ਹੀ ਵਿਚੋਂ ਬੋਲੇ
ਕਹਿੰਦੇ ਰਹਿਣ ਦੋ ਬੱਸ ਕਰ
ਮੈਂ ਕਲਾ ਨਹੀਂ ਅਨੇਕਾਂ ਨੇ
ਜਿਹੜੇ ਜਿਉਂਦੇ ਗਏ ਨੇ ਮਰ।
ਨਹੀ ਅਫਸੋਸ ਸੀ ਹੋਣਾ,
ਨਹੀ ਬੀਤੇ ਤੇ ਸੀ ਰੋਣਾ,

ਜੇ ਛੱਡ ਕੇ ਘਰ ਆਪਣੇ
ਕੌਮ ਦਾ ਕੋਈ ਘਰ ਵਸਾ ਲੈਂਦੇ ।
ਆਪਣੇ ਖੰਡਰਾਂ ਤੇ
ਕੌਮ ਦਾ ਕੋਈ ਘਰ ਬਣਾ ਲੈਂਦੇ ।

ਤੂੰ ਪੁਛਿਐ ਕਾਤਲਾਂ ਬਾਰੇ
ਨਾਂ ਲੈਂਦੇ ਡਰ ਲਗਦਾ ਹੈ,
ਉਨ੍ਹਾਂ ਦੇ ਰਾਜ ਦਾ ਸੂਰਜ
ਅੱਜ ਜ਼ੋਰਾਂ ਤੇ ਮਘਦਾ ਹੈ ।

+++++

# ਦੋ ਗੱਲਾਂ

ਇਕ ਸੋਚ ਸੋਚੀ ਏ
ਇਕ ਸੁਪਨਾ ਲੀਤਾ ਏ
ਹੁਣ ਘਰ ਬਣਾਣ ਦਾ

ਇਕ ਨਿਸਚਾ ਕੀਤਾ ਏ,
ਇਕ ਤਹਈਆ ਕੀਤਾ ਏ
ਹੁਣ ਸਿਰ ਕਟਵਾਣ ਦਾ ।

++

ਅਸੀ ਉਠ ਚੁੱਕੇ ਹਾਂ
ਦਬਾਏ ਜਾ ਨਹੀ ਸਕਦੇ,
ਜੂਝਣ ਲਈ ਨਿਕਲੇ ਹਾਂ
ਮਿਟਾਏ ਜਾ ਨਹੀਂ ਸਕਦੇ ।

+++++

# 'ਉਠੋ ਓਏ ਨੌਜਵਾਨੋ'

ਉਠੋ ਉਏ ਨੌਜਵਾਨੋ
ਬਬਰਾਂ ਦੇ ਜਾਨਸ਼ੀਨੋ
ਚੁੱਕੋ ਬੰਦੂਕ ਚੁੱਕੋ
ਘੋੜੇ ਤੇ ਹਥ ਰਖੋ
ਗੋਲੀ ਜ਼ਰਾ ਚਲਾਵੋ
ਸਿਰ ਗੱਦਾਰਾਂ ਦੇ ਲਾਵੋ ।
ਗਲਬਾ ਹੈ ਕੌਮ ਉਤੇ
ਸੂਹੀਏ ਸਰਕਾਰੀਆ ਦਾ
ਮੁੱਲ ਵੱਟਣਾ ਜੋ ਚਾਹੁੰਦੇ
ਆਪਣੀਆ ਗੱਦਾਰੀਆਂ ਦਾ
ਘਰ ਵਿਚ ਬੇ-ਘਰ ਹੋਈ
ਇਸ ਕੌਮ ਨੂੰ ਵਸਾ ਲਓ
ਪੰਥ ਨੂੰ ਚਬਾਣ ਖਾਤਰ
ਹੋਮਲੈਂਡ ਅਜ ਬਣਾ ਲਓ
ਉਠੋ ਓਏ ਨੌਜਵਾਨੋ
ਬਬਰਾਂ ਦੇ ਜਾਨਸ਼ੀਨੋ ।

+++++

# ਨਹੀਂ ਜਬਰ ਕਿਸੇ ਦਾ ਸਹਿਣਾ ਏ

ਐ ਖਾਲਸੇ ਦੇ ਜਨਮ ਦਾਤੇ
ਤੇਗ ਦੇ ਧਨੀ ਸੂਰੇ
ਰਾਜ ਕਰਨ ਦੇ ਸੁਪਨੇ ਸਾਡੇ
ਮੁੜ ਹੋਣਗੇ ਕਦੋਂ ਪੂਰੇ ।
ਦਿਨ ਬੀਤੇ ਦਹਾਕੇ ਬੀਤੇ
ਸਦੀ ਵੀ ਹੈ ਬੀਤ ਚੁਕੀ,
ਪਰ ਸਾਡੀ ਕਿਸਮਤ ਦੀ ਬੱਦੀ
ਹਾਲੇ ਤਕ ਵੀ ਨਹੀ ਮੁੱਕੀ ।

ਲੜਦੇ ਵੀ ਰਹੇ, ਜੂਝੇ ਵੀ ਅਸੀ
ਉਹ ਕੀ ਹੈ ਜੋ ਨਹੀਂ ਕੀਤਾ,
ਗੈਰਾ ਤੇ ਗਿਲਾ ਦੱਸ ਕੀ ਕਰਨਾ
ਜਦ ਆਪਣਿਆਂ ਹੀ ਰੱਤ ਪੀਤਾ ।

ਲੜ ਲੜ ਕੇ ਜਦ ਅਸਾ ਹੱਕ ਲਿਆ
ਹਿੱਸੇ ਵੰਡੀਆ ਦੀ ਗੱਲ ਹੋਈ,
ਆਗੂ ਜਿਨ੍ਹਾਂ ਦੇ ਚਾਤੁਰ ਸਨ
ਰਹੀਆਂ ਫਾਇਦੇ ਵਿਚ ਕੌਮਾਂ ਸੋਈ ।

ਕੁਝ ਆਗੂ ਸਾਡੇ ਵਿਕ ਸਨ ਗਏ
ਕੁਝ ਸੋਝੀ ਤੋਂ ਸਨ ਬਹੁਤ ਦੂਰ,
ਕਿਸੇ ਸੁਲਝੇ ਆਗੂ ਦੇ ਬਾਝੋਂ
ਸਾਡੇ ਸਪਨੇ ਹੋਏ ਚੂਰ ਚੂਰ ।

ਸਦੀ ਇਕ ਚੋਥਾਈ ਹੋਰ ਬੀਤੀ
ਬਦਤਰ ਕੁਝ ਹਾਲਤ ਹੋਰ ਹੋਈ,

ਹਿੰਮਤ ਹੀ ਟੁੱਟ ਗਈ ਸਿੰਘਾਂ ਦੀ
ਤੁਰਦੀ ਫਿਰਦੀ ਇਹ ਕੌਮ ਮੋਈ ।

ਬਾਪੂ ਬਚਿਆਂ ਨੂੰ ਤੂੰ ਹੀ ਦਸ
ਕਿਸ ਅੱਗੇ ਝੋਲੀ ਜਾ ਅੱਡੀਏ,
ਜਾਂ ਮੁੜ ਜੰਗਲਾਂ ਨੂੰ ਮੁੜ ਪਈਏ
ਤਲਵਾਰ ਮਿਆਨੋਂ ਮੁੜ ਕੱਢੀਏ ।

*ਬਾਪੂ ਮਰਨਾ ਕਬੂਲ ਸਾਨੂੰ*
*ਹਥਿਆਰ ਨਹੀਂ ਸੁਟੇ ਜਾਂਦੇ*
*ਝੰਡੇ ਉਨ੍ਹਾਂ ਨੇ ਕੀ ਗਡਣੇ*
*ਜਿਨ੍ਹਾਂ ਤੋਂ ਨਹੀਂ ਪੁਟੇ ਜਾਂਦੇ ।*

*ਇਹ ਦਿਲੀ ਸਾਡੀ ਵੈਰੀ ਹੈ*
*ਸਾਨੂੰ ਅਜ ਤਕ ਰੋਲਦੀ ਆਈ ਹੈ,*
*ਅੱਜ ਹਕਾਂ ਖਾਤਰ ਸੁਣ 'ਦਿਲੀ'*
*ਅਸਾਂ ਜ਼ਿੰਦਗੀ ਦਾਅ ਤੇ ਲਾਈ ਹੈ ।*

ਹੱਕ ਆਪਣਾ ਲੈ ਕੇ ਰਹਿਣਾ ਏ
ਡੰਕੇ ਦੀ ਚੋਟ ਤੇ ਕਹਿਣਾ ਏ,
ਜੂਝਣ ਦਾ ਨਿਸਚਾ ਕਰ ਜੋ ਲਿਐ
ਨਹੀਂ ਜਬਰ ਕਿਸੇ ਦਾ ਸਹਿਣਾ ਏ ।

+++++

# ਚੜ੍ਹਦੇ ਸੂਰਜ ਤੇ ਅਸੀਂ

ਚੜ੍ਹਦੇ ਸੂਰਜਾਂ ਨੂੰ ਸਲਾਮ ਕਰਨਾ
ਸਾਡੀ ਫਿਤਰਤ ਨਹੀਂ
ਉਹ ਹੋਰ ਹੀ ਹਨ
ਜੋ ਪਹਿਲੀ ਕਿਰਨ ਦੀ
ਝਲਕ ਪੈਂਦੇ ਹੀ
ਪਾਣੀ ਦੇ ਲੋਟੇ ਲੈ ਕੇ
ਦੌੜਦੇ ਨੇਂ,
ਤੇ ਕਾਮਨਾ ਕਰਦੇ ਨੇਂ
ਕਿਸੇ ਮਿਹਰ ਦੀ ।
ਪਰ
*ਅਸੀਂ ਉਹ ਧੁਰੇ ਹਾਂ*
*ਜੋ ਆਪਣੀ ਜਗ੍ਹਾ ਤੋਂ*
*ਕਦੇ ਹਿੱਲੇ ਨਹੀਂ*
*ਕਿਸੇ ਸੂਰਜ ਦੀ ਮਰਜ਼ੀ ਹੈ*
*ਉਹ ਗੇੜੇ ਕੱਟ ਸਕਦਾ ਹੈ ।*

+++++

# ਬਾਰ ਪਰਾਏ

ਮੰਨੂ ਸਾਡੀ ਦਾਤਰੀ
ਅਸੀਂ ਮੰਨੂ ਦੇ ਸੋਏ
ਜਿਓਂ ਜਿਓਂ ਮੰਨੂ ਵੱਢਦਾ
ਅਸੀਂ ਦੂਣੇ ਚੌਣੇ ਹੋਏ
ਜਦ ਕਦੇ ਵੀ ਡੁਲਿਆ
ਵੀਰਾਂ ਮੇਰਿਆਂ ਦਾ ਖੂਨ
ਹੋਇਆ ਮੇਰੀ ਕੌਮ ਵਿੱਚ
ਪੈਦਾ ਇਕ ਜਨੂੰਨ
ਫੇਰ ਜਨੂੰਨੀ ਬੰਦਿਆਂ
ਲਿੱਤੇ ਬਦਲੇ ਆਣ
ਨਿੱਵੀਆ ਧੌਣਾਂ ਆਕੜੀਆਂ
ਜਾਂ ਲੱਥੀਆਂ ਵਿੱਚ ਘਮਸਾਣ
ਮੁੱਲ ਸਿਰਾਂ ਦੇ ਪੈ ਗਏ
ਪਰ ਖਤਮ ਸਕੇ ਨਾ ਹੋ
ਇਕ ਸੀਸ ਦੇ ਗਿਰਦਿਆਂ
ਉੱਠ ਪੈਂਦੇ ਕਈ ਸੌ
ਪਈ ਨਵਾਬੀ ਥਾਲ ਵਿੱਚ
ਅਸੀ ਰੋਲੀ ਠੁੱਡਾਂ ਮਾਰ
ਸ਼ਹਿਨਸ਼ਾਹੀ ਦਾ ਹੱਕ ਤਾਂ
ਦਿੱਤਾ ਨੀਲੇ ਦੇ ਅਸਵਾਰ
ਤਲਵਾਰਾਂ ਦੀ ਛਾਂ ਵਿੱਚ
ਅਸੀ ਦਿੱਤੇ ਤਖ਼ਤ ਠੁਕਰਾ
ਅੱਜ ਪਰ ਮਿੱਠੀ ਜ਼ਹਿਰ ਨੇ
ਕਈ ਦਿੱਤੇ ਸੀਸ ਝੁਕਾ

*ਅੱਜ ਲੀਡਰ ਮੇਰੀ ਕੌਮ ਦੇ*
*ਹੋਏ ਦਿੱਲੀ ਦੇ ਦਲਾਲ*
*ਕਿਸ ਅੱਗੇ ਜਾ ਕੇ ਫੋਲੀਏ*
*ਅਸੀ ਕੌਮ ਦਾ ਮੰਦਾ ਹਾਲ*
ਪੁੱਤਾਂ ਤੇਰਿਆਂ ਦੇ ਲਹੂ ਦਾ
ਕਈ ਵੇਰਾਂ ਮੁੱਲ ਪਿਆ
ਅਜੇ ਕੱਲ੍ਹ ਤਾਂ ਪੁੰਡਰੀ ਵਿੱਚ ਇਹ
ਨੋਟਾਂ ਨਾਲ ਤੁੱਲ ਗਿਆ
ਤੂੰ ਤੇਗ ਜੋ ਦਿੱਤੀ ਕੌਮ ਨੂੰ
ਅੱਜ ਗਈ ਜੰਗਾਲੀ ਉਹ
ਆਨੰਦਪੁਰ ਪਈ ਬੰਦੂਕ ਵੀ
ਗਈ ਲੰਮੀ ਨੀਦੇ ਸਉਂ

ਸੁਣ ਐ ਤਖਤਾਂ ਵਾਲਿਆ
ਅਸੀ ਸਹਿ ਨਾ ਸਕੀਏ ਹੋਰ
'ਬਾਰ ਪਰਾਏ' ਮਾਲਕਾ
ਅਸੀ ਬਹਿ ਨਾ ਸਕੀਏ ਹੋਰ
'ਕੋਊ ਕਿਸੀ ਕੋ ਰਾਜ ਨਾ ਦੇ ਹੈ
ਜੋ ਲੇ ਹੈ ਨਿਜ ਬਲ ਸੇ ਲੇ ਹੈਂ'
ਬਲ ਬੰਦੂਕ ਆਨੰਦਪੁਰੀ
ਤੂੰ ਝੋਲ ਸਾਡੀ ਵਿੱਚ ਪਾ
ਅਸੀ ਟੁੱਟੀ ਹੋਈ ਕੌਮ ਦੀ
ਅੱਜ ਦੇਈਏ ਫੇਰ ਗੰਢਾ

.........................................

+++++

# ਬੇਦਾਵਾ ਪੜਵਾ ਆਈਏ

ਦੋਸਤੋ ਸਾਥ ਦਿਓ
ਦੂਰ ਖੜੇ ਹੋ ਕੇ ਨਾ ਵੇਖੋ ਕਿ ਅਸੀਂ ਕੀ ਕਰਦੇ ਹਾਂ
ਅਸੀਂ ਤਾਂ ਰਾਤ ਦਿਨ ਦਰਦਾਂ ਦੇ ਡੂੰਘੇ ਸਾਗਰ ਤਰਦੇ ਹਾਂ
ਕਹਿੰਦੇ ਨੇ, 'ਕੌਮ ਅੱਜ ਸੁੱਤੀ ਪਈ ਹੈ'
ਜੇ ਛੱਟਾ ਖੂਨ ਦਾ ਦੇ ਕੇ ਇਹਦੇ ਮੂੰਹ ਤੇ ਜਗਾਇਆ ਨਾ
ਲਹੂ ਦੀ ਲਾਲੀ ਸੰਗ ਅਸਾਂ ਕੌਮ ਦਾ ਜੇ ਰਾਹ ਰੁਸ਼ਨਾਇਆ ਨਾ
ਤਾਂ ਇੱਤਹਾਸ ਦੇ ਪੰਨਿਆਂ ਨੇ
ਸਾਨੂੰ ਮਾਫ ਨਹੀ ਕਰਨਾ
ਤੇ ਸਾਡੇ ਮੱਥੇ ਲੱਗੀ ਕਾਲਖ ਨੂੰ
ਕਿਸੇ ਸਾਫ ਨਹੀ ਕਰਨਾ
ਆਉਣ ਵਾਲਾ ਵਕਤ
ਪ੍ਰਸ਼ਨ ਚਿੰਨ੍ਹ ਬਣ ਕੇ ਪੁੱਛੇਗਾ
ਕਿੱਥੇ ਵੇਚ ਆਏ ਹੋ
ਬੰਦੇ ਦੇ ਵਿਰਸੇ ਨੂੰ
ਫੂਲਾ ਸਿੰਘ ਦੇ 'ਦੋ ਧਾਰੇ' ਨੂੰ
ਬੂਹੇ 'ਚ ਖੜੀ ਮਾਈ ਭਾਗੋ
ਪ੍ਰਸ਼ਨ ਚਿੰਨ੍ਹ ਬਣ ਵੰਗਾਰੇਗੀ
ਬੇਦਾਵਾ ਮੁੜ੍ਹ ਦੇ ਆਏ ਹੋ
ਤੁਸੀਂ ਦਸਮੇਸ਼ ਪਿਆਰੇ ਨੂੰ
ਦੋਸਤੋ ਸਾਥ ਦਿਓ
ਪ੍ਰਸ਼ਨ ਚਿੰਨ੍ਹ ਤੇ ਪ੍ਰਸ਼ਨ ਚਿੰਨ੍ਹ ਮਿਟਾ ਆਈਏ
ਸਭਰਾਓਂ 'ਚ ਟੁੱਟੇ ਪੁੱਲ ਨੂੰ ਜੁੜਵਾ ਆਈਏ
ਚਲੋ ਫੇਰ ਕਿਸੇ ਮੁਕਤੀ ਦੇ ਸਰ ਚਲੀਏ
ਬੇਦਾਵਾ ਪੜਵਾ ਆਈਏ

+++++

# ਯਥਾਰਥਵਾਦ

ਕਲ ਰਾਤ ਦੀ ਗਲ ਹੈ
ਮੈਂ ਤੁਰਿਆ ਜਾ ਰਿਹਾ ਸਾਂ
ਸੜਕ ਤੇ
ਦੋ ਨੌਜਵਾਨ
ਨੇੜੇ ਹੋ ਹੋ
ਗਲਾਂ ਕਰਦੇ
ਜਾ ਰਹੇ ਸਨ
ਮੈਂ ਸੋਚਿਆ
ਸ਼ਾਇਦ ਕੋਈ
ਪਰਸਨਲ ਗਲ ਹੋਵੇ
ਫਿਰ ਦੇਖਿਆ
ਇਕ ਦੇ ਕਦਮ
ਕੁਝ ਡਗਮਗਾਏ
ਮੇਰੀ ਦਿਲਚਸਪੀ ਵਧੀ
ਮੈਂ ਨੇੜੇ ਹੋਇਆ
ਦੇਖਿਆ
ਇਹ 'ਅਗਾਂਹ-ਵਧੂ' ਨੌਜਵਾਨ ਸਨ
ਮੈਂ ਕੁਝ ਸੁਣਨ ਦੀ ਕੋਸ਼ਿਸ਼ ਕੀਤੀ
'ਸਮਾਜਵਾਦ' ਸਬੰਧੀ
'ਯਥਾਰਥਵਾਦੀਆਂ' ਕੋਲੋਂ
ਇਕ ਦੂਜੇ ਨੂੰ ਕਹਿ ਰਿਹਾ ਸੀ
'ਕਲ ਅਠੰਨੀ ਮੈਂ ਖਰਚੀ ਸੀ
ਇਕ ਗੋਲੀ ਤੂੰ ਖਾਧੀ, ਇਕ ਮੈਂ,
ਅਜ ਤੇਰੀ ਵਾਰੀ ਏ ।

# ਗੰਗੂ ਤੋਂ ਗਾਂਧੀ ਤਕ

ਸਰਹੱਦਾਂ ਤੇ ਲੜ ਰਹੇ
ਦਸ਼ਮੇਸ਼ ਦੇ ਵਾਰਸੋ
ਬੁੱਧੂ ਸ਼ਾਹ ਦੇ ਵਾਰਸਾਂ ਤੇ
ਗੋਲੀ ਚਲਾ ਰਹੇ ਹੋ ।
ਗੰਗੂ ਦੇ ਵਾਰਸਾਂ ਦਾ
ਹੁਕਮ ਵਜਾ ਰਹੇ ਹੋ ।
ਉਸ ਪਾਸੇ ਡੁਲ੍ਹਦਾ ਖ਼ੂਨ
ਕੀ ਗ਼ੈਰਾਂ ਦਾ ਖ਼ੂਨ ਹੈ?
ਅੰਦਰ ਤੁਹਾਡੇ ਫਿਰਦਾ
ਕਿਉਂ ਹਿੰਦੂ ਜਨੂੰਨ ਹੈ?
ਜਹਾਂਗੀਰ ਵੇਲੇ
ਮੀਆਂਮੀਰ ਹੈ ਸੀ ।
ਔਰੰਗਜ਼ੇਬ ਵੇਲੇ
ਬੁੱਧੂ ਸ਼ਾਹ ਫਕੀਰ ਹੈ ਸੀ ।
ਸਾਹਿਬਜ਼ਾਦਿਆਂ ਲਈ
ਸੀ ਕਿਸ ਧਾਹ ਮਾਰੀ?
ਨਬੀ ਖਾਂ ਗਨੀ ਖਾਂ ਨੂੰ
ਕੀ ਸੀ ਲਾਚਾਰੀ?
ਕਿਂਝ ਭੁੱਲੇ ਹੋ ਅਹਿਸਾਨ
ਮੀਆਂ ਮੀਰ ਦੇ
ਬੁੱਧੂ ਸ਼ਾਹ ਦੇ ਪੁੱਤਰਾਂ ਦੀ
ਸ਼ਮਸ਼ੀਰ ਦੇ?

ਇਹ ਰਾਜੇ ਪਹਾੜੀ
ਗੁਲਾਮੀ ਦੇ ਬੰਧੇਲ ।
ਗੰਗੂ ਬ੍ਰਾਹਮਣ ਨਾਲ

ਸਾਡਾ ਹੈ ਕੀ ਮੇਲ?
ਡੋਗਰਿਆਂ ਦੀ ਕੀ ਭੁੱਲ ਗਈ ਗੱਦਾਰੀ?
ਗੱਦਾਰਾਂ ਨਾਲ
ਦੱਸੋ ਸਾਡੀ ਕੀ ਯਾਰੀ?
ਇਹ ਗਾਂਧੀ, ਇਹ ਨਹਿਰੂ
ਜਾਂ ਨਹਿਰੂ ਦੀ ਧੀ ਏ
ਗੰਗੂ ਹੀ ਗੰਗੂ ਨੇ
ਹੋਰ ਇਥੇ ਕੀ ਏ। ........

+++++

# ਸਾਡਾ ਰਾਹ ਸੂਲਾਂ ਦੀ ਸੇਜ

ਸਾਡਾ ਰਾਹ ਸੂਲਾਂ ਦੀ ਸੇਜ ਓਏ ਮਿੱਤਰੋ
ਰਾਹ ਸੂਲਾਂ ਦੀ ਸੇਜ ।
ਜੰਝ ਚੜ੍ਹਨੀ ਦਰਵਾਜ਼ੇ ਜੇਹਲਾਂ ਦੇ,
ਤੇ ਕੈਦਾਂ ਮਿਲਣ ਦਹੇਜ ।
ਸਾਡਾ ਰਾਹ ਸੂਲਾਂ ਦੀ ਸੇਜ ਓਏ ਮਿਤਰੋ,
ਰਾਹ ਸੂਲਾਂ ਦੀ ਸੇਜ ।

ਅਸੀਂ ਵਧਣਾ ਆਪਣੀ ਮੰਜ਼ਿਲ ਵਲ,
ਪਿਛੇ ਨਹੀਂ ਹੱਟਣਾ ।
ਸਿਰ ਭਾਵੇਂ ਲਹਿ ਜਾਏ ਆਪਣਾ ਤੇ ਭਾਵੇਂ,
ਪੈ ਜਾਏ ਕਿਸੇ ਦਾ ਸਿਰ ਕੱਟਣਾ ।
ਅਸੀਂ ਵਧਣਾ ਆਪਣੀ ਮੰਜ਼ਿਲ ਵਲ,
ਪਿਛੇ ਨਹੀਂ ਹਟਣਾ ।

ਰਾਜ ਅਸੀਂ ਲੈਣਾ ਆਪਣਾ,
ਬੋਲ ਬਾਲੇ ਖਾਲਸੇ ਦੇ ਹੁਣ ਕਰਨੇ ।
ਇਹਦੇ ਬਿਨਾਂ ਸਰਨਾ ਨਹੀਂ
ਬੇੜੇ ਕੌਮ ਦੇ ਤਾਹੀਉਂ ਨੇ ਭਾਈਉ ਤਰਨੇ ।
ਰਾਜ ਅਸੀਂ ਲੈਣਾ ਆਣਾ
ਬੋਲ ਬਾਲੇ ਖਾਲਸੇ ਸਨ ਹੁਣ ਕਰਨੇ ॥ ........

+++++

# ਨੀਂਹ ਪੱਥਰ

*ਚਲੋ ਮਿੱਤਰੋ,*
*ਜੰਗਲਾਂ ਨੂੰ ਮੁੜ ਚਲੀਏ*
*ਜੰਗਲ ਸਾਨੂੰ ਵਾਜਾਂ ਮਾਰਦੇ ਨੇ*
*ਚੌਪੜੀਆਂ*
*ਸਾਡੇ ਪੁੱਤ ਪੋਤਰੇ ਖਾਣਗੇ*
*ਸਾਨੂੰ ਤਾਂ ਦਰਖਤਾਂ ਦੇ ਪੱਤੇ ਪੁਕਾਰਦੇ ਨੇ*

ਕੌਮ ਦੀ ਹਾਲਤ ਤੇ
ਮੈਂ ਹੈਰਾਨ ਨਹੀਂ
ਹੁਣ ਤਾਂ 'ਛਿਆਨਵੇਂ ਕਰੋੜੀ' ਵੀ
ਹੋਟਲਾਂ ਵਿੱਚ ਬੈਠ ਕੇ ਸਮਝੌਤੇ ਕਰਦੇ ਨੇ
ਅੱਜ ਕੋਈ 'ਫੂਲਾ ਸਿੰਘ' ਤਾਂ ਨਹੀਂ
ਜੋ ਅਰਦਾਸ ਬਣਕੇ ਜਿਉਂਦੇ ਨੇ
ਤੇ ਅਰਦਾਸ ਲਈ ਮਰਦੇ ਨੇ

ਡਰਾਇੰਗ ਰੂਮ ਵਿੱਚ ਬੈਠ ਕੇ
ਕਲਮ ਤਾਂ ਚਲਦੀ ਹੈ
ਪਰ ਕਲਮ ਤਲਵਾਰ ਨਹੀਂ ਬਣ ਸਕਦੀ
ਤੇ ਚਾਹ ਦੇ ਪਿਆਲੇ ਦੀ ਸਾਂਝ
ਕਦੇ ਕ੍ਰਾਂਤੀ ਨਹੀਂ ਜਣ ਸਕਦੀ

ਗਲ ਤਾਂ ਸਿਰ ਉਠਾ ਕੇ ਚਲਣ ਦੀ ਹੈ
ਝੁਕੇ ਹੋਏ ਸਿਰਾਂ ਵਾਲੇ
'ਸਿਰ-ਦਾਰ' ਨਹੀਂ ਹੁੰਦੇ
ਸਿਰਾਂ ਦਾ ਮੁੱਲ
ਜਿਹਨਾਂ ਤਾਰਿਆ ਨਾ ਆਪਣੇ ਵੀਰਾਂ ਦਾ

ਅਜਿਹੇ ਹਥਿਆਰ ਵੀ ਮਿੱਤਰੋ
ਕਦੇ ਹਥਿਆਰ ਨਹੀਂ ਹੁੰਦੇ

ਜ਼ਿੰਦਗੀ ਉਹਨਾਂ ਲਈ ਹੈ
ਜਿਹਨਾਂ ਦੇ ਇੱਤਹਾਸ ਜ਼ਿੰਦਾ ਨੇ
ਆਓ ਮੁੜ ਤੋਂ ਇੱਤਹਾਸ ਦੀ ਰਚਨਾ ਕਰੀਏ
ਚਲੋ ਮਿੱਤਰੋ
ਜੰਗਲਾਂ ਨੂੰ ਮੁੜ ਚਲੀਏ
ਨਵੇਂ ਇੱਤਹਾਸ ਦਾ ਨੀਂਹ ਪੱਥਰ ਧਰੀਏ ।

..........................................

+++++

## ਬੜਾ ਦੁਸ਼ਵਾਰ ਹੈ .........

ਮੈਨੂੰ ਯਾਦ ਹੈ ਉਹ ਦਿਨ
ਤੇ ਅੱਜ ਵੀ ਸੁਣੀਂਦੀ ਹੈ
ਭਾਰੀ ਜਿਹੇ ਬੂਟਾਂ ਦੀ ਆਵਾਜ਼
ਜਿਨ੍ਹਾਂ ਕਿਹਾ, 'ਚੱਲੋ ਕਿ ਸਰਕਾਰ
ਕਰਦੀ ਹੈ ਯਾਦ'

ਜਿਸ ਕਮਰੇ ਵਿੱਚ
ਪਹੁੰਚਾਇਆ ਗਿਆ
ਓਸ ਦਾ ਕੁੱਝ ਵੀ
ਨਹੀਂ ਹੈ ਵਿਸਰਿਆ
ਮੇਰੀਆਂ ਬਾਹਾਂ
ਫਿਰ ਬਾਹਾਂ 'ਚ ਸਨ
ਤੇ ਵਰਸਦਾ ਸੀ
ਮੇਰੇ ਤੇ ਸਰਕਾਰ ਦਾ ਰੋਹ
ਪੁੱਛਦੇ ਸਨ, 'ਕਿੱਥੇ ਹੈ ਪਸਤੌਲ ਉਹ'

ਜੀਭ ਮੇਰੀ ਤੋਂ
ਆਪਣੀ ਬੋਲੀ
ਉਹ ਬੁਲਵਾ ਨਾ ਸਕੇ
ਮੇਰੇ ਮਿੱਤਰਾਂ ਦੇ ਚੌਗਿਰਦੇ ਨੂੰ
ਉਹ ਤੁੜਵਾ ਨਾ ਸਕੇ
ਫਿਰ ਵੱਡੀ ਕੁਰਸੀ ਨੇ ਕਿਹਾ
'ਇਸ ਨੂੰ ਦੂਜੇ ਕਮਰੇ ਵਿੱਚ ਲੈ ਜਾਓ
ਬਾਕੀ ਗੱਲ ਕੱਲ੍ਹ ਕਰਾਂਗੇ
ਰਾਤ ਭਰ ਪੁੱਠਾ ਲਟਕਾਓ'

ਕਮਰਾ ਬਦਲਣ ਲਈ
ਜਦ ਮੈਂ ਬਾਹਰ ਆਇਆ
ਸਾਹਮਣੇ ਖੜੋਤੇ ਬਾਪੂ ਜੀ ਨੂੰ ਵੇਖ
ਮੇਰਾ ਪੈਰ ਡਗਮਗਾਇਆ
ਬਾਪੂ ਜੀ ਬਾਹਰ ਖੜ੍ਹੇ
ਸ਼ਾਇਦ ਕੁੱਝ ਸੋਚ ਰਹੇ ਸਨ
ਜਾਂ ਉਹ ਖੂਨ ਕਿਸੇ ਦਾ
ਪੀਣਾ ਲੋਚ ਰਹੇ ਸਨ

ਸੱਚ ਨੂੰ ਸੰਗਲ ਪੈਂਦੇ ਵੇਖ
ਜਦ ਸੂਰਜ ਵੀ ਮੂੰਹ ਛੁਪਾ ਲਿਆ
ਤਾਂ ਕੁਰਸੀ ਤੇ ਬੈਠੇ ਕਾਤਲ
ਮੁੜ ਮੈਨੂੰ ਬੁਲਾ ਲਿਆ
ਕਹਿਣ ਲੱਗਾ,
'ਅੱਜ ਲਈ ਇੰਨਾ ਹੀ ਕਾਫ਼ੀ ਹੈ
ਹੁਣ ਤੂੰ ਜਾਹ
ਬੜਾ ਦੁਸ਼ਵਾਰ ਹੈ ਇਹ ਰਾਹ'
ਉਹ ਅਣਜਾਣ ਕੀ ਜਾਣੇ
ਅਸੀਂ ਉਸ ਰਾਹ ਦੇ ਰਾਹੀ ਹਾਂ
ਜਿਸ ਤੇ ਬੰਦੇ ਤੋਂ ਅਟਾਰੀ ਤੱਕ
ਸਭੋ ਲੰਘੇ ਨੇ
ਜਿਨ੍ਹਾਂ ਸਰਹੰਦ ਤੇ ਸਭਰਾਓਂ
ਆਪਣੇ ਲਹੂ 'ਚ ਰੰਗੇ ਨੇ

......................................

+++++

# ਇਕ ਪ੍ਰੀਤ ਕਥਾ ਦਾ ਅੰਤ

ਪਿਆਰ ਰੰਗ ਰੂਪ ਦੀ
ਖੁਸ਼ਬੋ ਨਹੀ ਹੁੰਦਾ
ਖਤਾਂ ਤੇ ਉੱਕਰੇ ਅੱਖਰਾਂ ਦੀ
ਸੱਜਲੀ ਲੋਅ ਨਹੀ ਹੁੰਦਾ
ਤੇਰੀ ਨਾਦਾਨੀ ਤੇ ਯਾਰਾ
ਮੇਰੇ ਤੋਂ ਹੱਸ ਨਹੀ ਹੁੰਦਾ
ਤੇਰੀ ਇਸ ਬੇਰੁਖੀ ਤੇ ਯਾਰ
ਮੈਥੋਂ ਰੋ ਨਹੀ ਹੁੰਦਾ

ਜ਼ਿੰਦਗੀ ਨਾਂ ਹੈ ਉਸ ਸ਼ੈਅ ਦਾ
ਮਸ਼ਾਲਾਂ ਵਾਂਗ ਜੋ ਜਲ ਕੇ
ਪਸਾਰਾ ਲੋਅ ਦਾ ਕਰਦੀ ਹੈ
ਤਲੀ ਤੇ ਸੀਸ ਧਰਦੀ ਹੈ

ਤੇਰੇ ਤੇ ਮੇਰੇ ਵਿੱਚ
ਬਸ ਫ਼ਰਕ ਸੀ ਏਨਾ ਹੀ ਹਾਣਨੇ
ਪਿਆਰ ਦੇ ਅਰਥ ਤੂੰ
ਆਪੇ ਹੀ ਆਪਣੇ ਮਨ 'ਚ ਘੜ੍ਹ ਬੈਠੀ
ਤੇ ਜ਼ਿੰਦਗੀ ਨਾਲੋਂ ਟੁੱਟ ਕੇ
ਤੰਗ ਚੋਗਿਰਦੇ 'ਚ ਵੜ੍ਹ ਬੈਠੀ

ਜ਼ੁਲਫ ਤੇਰੀ ਦੇ ਪੇਚਾਂ ਬਿਨ
ਜ਼ਿੰਦਗੀ ਹੋਰ ਵੀ ਤਾਂ ਹੈ

ਤਲਵਾਰ ਦੀ ਧਾਰ ਤੇ ਤੁਰਦਾ ਹੋਇਆ
ਇਹ ਦੌਰ ਵੀ ਤਾਂ ਹੈ

ਤੇਰੇ ਹੋਠਾਂ ਦੀ ਲਾਲੀ ਹੀ
ਮੇਰੀ ਕਵਿਤਾ ਲਈ ਕਾਫੀ ਨਹੀਂ
ਰਗਾਂ ਵਿੱਚ ਦੌੜਦੇ ਹੋਏ ਲਹੂ ਦਾ
ਇਕ ਸ਼ੋਰ ਵੀ ਤਾਂ ਹੈ

ਤੇਰੀ ਜ਼ੁਲਫਾਂ ਦੀ ਛਾਂ ਤੋਂ
ਠੰਡੀ ਛਾਂ ਯਾਰਾਂ ਦੇ ਸਾਏ ਦੀ
ਮੇਰੀ ਜ਼ਿੰਦਗੀ ਨੂੰ ਹੈ ਅੱਜ ਲੋੜ
ਤਲਵਾਰਾਂ ਦੇ ਸਾਏ ਦੀ

ਮੇਰੀ ਕਵਿਤਾ ਤੇਰੇ ਬੋਲਾਂ ਦੀ
ਹੁਣ ਮੁਹਤਾਜ ਨਹੀ ਰਹਿਣੀ
ਕਥਾ ਵੀਰਾਂ ਦੇ ਡੁੱਲ੍ਹੇ ਲਹੂ ਦੀ
ਹਰ ਲਫਜ਼ ਨੇ ਕਹਿਣੀ

ਮੁਕਾਬਲੇ ਵਿੱਚ ਮਾਰੇ ਜਾਣ ਦੀ
ਜਦ ਖਬਰ ਆਵੇਗੀ
ਤੂੰ ਸੁਣ ਕੇ ਰੇਡੀਓ ਤੋਂ ਨਾ ਮੇਰਾ
ਹੰਝੂ ਬਹਾ ਦੇਵੀਂ
ਤੇ ਆਪਣੇ ਨਾਂ ਲਿਖੇ ਗੀਤਾਂ ਦਾ
ਇੰਝ ਤੂੰ ਮੁੱਲ ਚੁਕਾ ਦੇਵੀਂ

.......................................

+++++

# ਮਿੱਤਰਾਂ ਦੀ ਧਰਤੀ

ਮਿੱਤਰਾਂ ਦੀ ਇਸ ਧਰਤੀ 'ਡੇਰਾ ਬੱਸੀ (ਚੰਡੀਗੜ੍ਹ ਤੋਂ ਬਾਰਾਂ ਮੀਲ ਦੀ ਵਿੱਥ ਤੇ ਅੰਬਾਲੇ ਦੇ ਰਸਤੇ ਵਿਚ) ਵਿਚ ਮੈਂ ਤੇ ਮੇਰੇ ਮਿੱਤਰਾਂ ਹਰਵੰਤ ਸਿੰਘ, ਜਗਦੀਸ਼ ਸਿੰਘ ਅਤੇ ਮਨਜੀਤ ਸਿੰਘ ਨੇ ਲੱਖਾਂ ਦੇ ਹਜੂਮ ਵਿਚੋਂ ਉਠ ਕੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਸਾਹਮਣੇ ਆਪਣੇ ਕੌਮੀ ਹੱਕਾਂ ਲਈ 'ਜੱਦੋ ਜਹਿਦ' ਦਾ ਐਲਾਨ ਕੀਤਾ ਸੀ। ਇਸ ਦੇ ਇਵਜ਼ਾਨੇ ਵਜੋਂ ਸਾਡੇ ਤੇ ਹੋਏ ਪੋਲੀਸ ਤਸ਼ੱਦਦ ਦੀ ਇੰਤਹਾ ਨੇ ਮੇਰੇ ਅੰਦਰ ਸੁਲਘਦੇ ਜਜ਼ਬਾਤਾਂ ਨੂੰ ਅਗਨੀ ਦਾ ਰੂਪ ਦਿੱਤਾ, ਜਿਸ ਦੀਆਂ ਲਪਟਾਂ 'ਪੰਜ ਤੀਰ ਹੋਰ' ਦੇ ਰੂਪ ਵਿਚ ਉਠ ਰਹੀਆਂ ਹਨ।

ਪਿਛੇ ਜਿਹੇ ਮੈਂ ਸਾਲ ਭਰ ਦੇ ਲੰਬੇ ਅਰਸੇ ਮਗਰੋਂ ਡੇਰਾ ਬੱਸੀ ਜਾ ਰਿਹਾ ਸਾਂ ਤਾਂ ਜਿਉਂ ਜਿਉਂ ਬੱਸ 'ਮਿੱਤਰਾਂ ਦੀ ਧਰਤੀ' ਦੇ ਨੇੜੇ ਹੁੰਦੀ ਗਈ, ਮੇਰੇ ਦਿਮਾਗ ਦੀ ਉਧੇੜ ਬੁਣ ਚੋਂ ਇਸ ਕਵਿਤਾ ਨੇ ਜਨਮ ਲਿਆ।

ਐ ਧਰਤੀ ਤੈਨੂੰ ਪਰਣਾਮ
ਐ ਧਰਤੀ ਤੈਨੂੰ ਪਰਣਾਮ
ਨਿਤ ਨਿਤ ਜੰਮਾਂ
ਚਾਹੇ ਨਿਤ ਨਿਤ ਮਰਾਂ
ਹਰ ਜੀਵਨ ਮੇਰਾ ਤੇਰੇ ਨਾਮ

ਉਚੇ ਉਚੇ ਲੰਮੇ ਲੰਮੇ
ਸਫੈਦੇ ਦੇ ਰੁਖ ਨੇਂ
ਇਨ੍ਹਾਂ ਨਾਲ ਸਾਂਝੇ ਰਹਿੰਦੇ
ਮੇਰੇ ਦੁਖ ਸੁਖ ਨੇ

ਐ ਘੱਗਰ ਤੇਰਾ
ਨੀਵਾਂ ਨੀਵਾਂ ਪਾਣੀ ਏ
ਵਿਹੰਦਿਆਂ ਵਹਿ ਪੈਂਦੀ
ਯਾਦ ਪੁਰਾਣੀ ਏ

ਸੁਣੀਂ ਵੀਰਾ ਬੱਸ ਵਾਲੇ
ਰੋਕੀਂ ਜ਼ਰਾ ਬੱਸ
ਦਿਲ ਮੇਰਾ ਰਿਹਾ ਨਹੀਉਂ
ਮੇਰੇ ਹੁਣ ਵਸ

ਉਹ ਵੇਖ ਵਿਖਦੇ ਪਏ
ਮਿੱਤਰਾਂ ਦੇ ਘਰ ਨੇ
ਜਿਨ੍ਹਾਂ ਦੇ ਉਡੀਕਦੇ ਪਏ
ਅੱਜ ਮੈਨੂੰ ਦਰ ਨੇਂ

ਐ ਵੇਖ ਆ ਗਿਆ
ਉਹੀਓ ਪੁਰਾਣਾ ਖੂਹ ਏ
ਲੰਘਦਿਆਂ ਜਿਥੋਂ ਸਦਾ
ਪੈਂਦੀ ਦਿਲ ਧੂਹ ਏ

ਖੁੱਲੀ ਹੋਈ ਸਾਡੇ
ਗਿਆਨੀ ਜੀ ਦੀ ਹੱਟੀ ਏ
ਚਾਹ ਦੇਣ ਚਾਹ ਵਾਲੀ
ਸੱਚੀ ਸੁੱਚੀ ਖੱਟੀ ਏ

ਯਾਰਾਂ ਵਾਲੀ ਢਾਣੀ ਜਦ
ਰਲ ਇਥੇ ਬਹਿੰਦੀ ਏ
ਇਸ਼ਕਾਂ ਤੋਂ ਰਾਜ ਤੱਕ
ਗੱਲ ਤੁਰ ਪੈਂਦੀ ਏ

ਹਰੇ ਹਰੇ ਖੇਤਾਂ ਵਿਚ
ਧਰਤੀ ਇਹ ਘਿਰੀ ਏ

ਚੰਨ ਨਾਲੋਂ ਟੁੱਟ ਕੇ ਜਿਉਂ
ਟੁੱਕੜੀ ਕੋਈ ਗਿਰੀ ਏ

ਸ਼ਹਿਰ ਏ ਜਾਂ ਪਿਡ ਏ
ਬੜੀ ਨਿੱਘੀ ਥਾਂ ਏ
ਮਿੱਤਰਾਂ ਅਸਾਡਿਆਂ ਦੀ
ਨਿੱਘੀ ਨਿੱਘੀ ਛਾਂ ਏ ।

+++++

## ਗ਼ਜ਼ਲ

ਜੋ ਵਕਤ ਨਾਲ ਬਦਲ ਗਏ ਨੇ
ਉਹ ਮਿਟਾਂਗੇ ਮਿਟਦੇ ਰਹੇ ਨੇਂ

ਜਿਹੜੇ ਨਹੀ ਵਕਤ ਸਾਹਵੇਂ ਖੜ੍ਹ ਸਕੇ
ਉਹ ਝੜ੍ਹੇ ਨੇਂ ਝੜ੍ਹਦੇ ਪਏ ਨੇ

ਜਿਨ੍ਹਾਂ ਨੇ ਮੋੜਿਆ ਨਹੀ ਵਕਤ ਦਾ ਰੁਖ
ਕਈ ਆਏ ਤੇ ਮੁੜ ਗਏ ਨੇਂ

ਲੜਨ ਦਾ ਨਿਸਚਾ ਜਿਨ੍ਹਾਂ ਨੇ ਕੀਤਾ ਏ
ਫਨੀਅਰਾ ਦੇ ਸਿਰ ਉਨ੍ਹਾਂ ਹੀ ਫਏ ਨੇਂ ।

+++++

# ਅੰਤਰ

( ਹਿੰਦੂ ਜ਼ਹਿਨੀਅਤ ਸਿੱਖ ਨੂੰ ਸੰਬੋਧਿਤ )

ਤੁਸੀਂ ਕੀ ਹੋ
ਜਿਸ ਨੂੰ ਚਾਹੀਏ
ਮਿਟਾ ਸਕਦੇ ਹਾਂ
ਅਰਥ ਸ਼ਾਸਤਰ ਕੌਟਲਿਆ ਦਾ
ਸਾਨੂੰ ਯਾਦ ਹੈ ਚੰਗੀ ਤਰ੍ਹਾਂ
ਜਿਸ ਨੂੰ ਚਾਹੀਏ
ਜ਼ਹਿਰ ਪਿਆ ਸਕਦੇ ਹਾਂ

ਇਹ ਠੀਕ ਹੈ
ਕਿ ਝੁੱਕਦੇ ਆਏ ਹਾਂ
ਪਰ ਝੁੱਕ ਕੇ ਵੀ
ਜੇਤੂ ਨੂੰ ਮਾਰਦੇ ਹਾਂ ਅਸੀਂ
ਤੁਸਾਂ ਪੜ੍ਹਿਆ, ਸੁਣਿਆਂ, ਤੇ ਵੇਖਿਆ ਹੋਣੈ
ਕਿਞ ਲਗਾ ਕੇ ਗਲੇ
ਖੰਜਰ ਉਤਾਰਦੇ ਹਾਂ ਅਸੀਂ

ਧੀਆਂ ਭੈਣਾਂ ਜੋ ਦਿੱਤੀਆਂ
ਕੀ ਗੱਲ ਹੈ?
ਇਹ ਮਰ ਕੇ ਜਿਊਣ ਦਾ ਹੀ
ਇਕ ਵੱਲ ਹੈ

ਸਿੰਘ ਰਣਜੀਤ ਹੋਵੇ
ਜਾਂ ਬੰਦਾ
ਸੀਸ ਅਸੀਂ ਆਦਤਨ ਹੀ
ਝੁਕਾਉਂਦੇ ਹਾਂ

ਛਾਂ ਜਿਸ ਦੀ
ਹੇਠ ਬਹਿੰਦੇ ਹਾਂ
ਹੱਥ ਓਸੇ ਦੀ ਜੜ੍ਹ ਨੂੰ
ਪਾਉਂਦੇ ਹਾਂ

ਕੀ ਇਹ ਸਾਡੀ ਖੂਬੀ ਨਹੀਂ
ਕਿ ਡੁੱਬਦੇ ਸੂਰਜ ( ਸਿੱਖ ਰਾਜ )
ਨੂੰ ਸਾੜ੍ਹ ਕੇ ਸਵਾਹ ਕੀਤਾ
ਖੁੱਦ ਤਾਂ ਸਾਂ ਹੀ
ਤੁਹਾਨੂੰ ਵੀ ਨਾਲ ਤਬਾਹ ਕੀਤਾ

ਸਿਰਾਂ ਦੀ ਗਲ ਸੀ
ਤਾਂ ਤੁਹਾਡੀ ਸੀ
ਰਾਜ ਦੀ ਗਲ ਹੈ
ਤਾਂ ਸਾਡੀ ਹੈ
ਦੋਹਾਂ ਵਿੱਚ
ਪ੍ਰਤੱਖ ਹੀ ਤਾਂ ਹੈ ਅੰਤਰ
ਤੁਸੀਂ ਗੁਲਾਮ
ਤੇ ਅਸੀਂ ਸਵਤੰਤਰ
..........................
+++++

# ਪੰਦਰਾਂ ਅਗਸਤ

ਇਹ ਪੰਦਰਾਂ ਅਗਸਤ ਦਾ ਦਿਨ
ਸਾਡੀ ਬਦਨਸੀਬੀ ਦਾ ਦਿਨ
ਸਾਡੇ ਵਿਸ਼ਵਾਸਾਂ ਦੇ ਕਤਲ
ਤੇ ਕਤਲੇ-ਖੁਸ਼ਨਸੀਬੀ ਦਾ ਦਿਨ

ਇਕ ਗੁਲਾਮੀ ਤੋਂ ਬਾਦ
ਦੂਜੀ ਗੁਲਾਮੀ ਦੀ ਸ਼ੁਰੂਆਤ
ਸਾਡੀ ਕੁਰਬਾਨੀ ਦੀ ਬੇਕਦਰੀ
ਤੇ ਸਾਡੇ ਇਤਬਾਰਾ ਦਾ ਘਾਤ

ਮੁੜ ਉਹੀ ਜੇਲ੍ਹਾ ਉਹੀ ਡਾਗਾ
ਉਹੀ ਪੋਲੀਸ ਉਹੀ ਗੋਲੀਆ
ਇਕ ਵਾਧਾ ਲੀਡਰ ਵਿਕ ਗਏ
ਸਭੇ ਕੁਰਬਾਨੀਆ ਮਿਟੀ ਵਿਚ ਰੋਲੀਆ

ਆਪਣੇ ਰਾਜ ਦੇ ਸੁਪਨੇ
ਸਭ ਖੇਰੂੰ ਖੇਰੂੰ ਹੋਏ
ਗਏ ਸਭ ਚਾਅ ਲਿਤਾੜੇ
ਅਸੀਂ ਤੁਰਦੇ ਫਿਰਦੇ ਮੋਏ

ਕਦੇ ਗ਼ੈਰਾਂ ਦੇ ਸਾਹਵੇਂ
ਅਸਾ ਸੀਸ ਝੁਕਾਣਾ ਨਹੀਂ
ਭਾਵੇਂ ਸੀਸ ਕਟਾ ਲਈਏ
ਅਸਮਤ ਨੂੰ ਲੁਟਾਣਾ ਨਹੀਂ

ਹੱਕ ਸਾਡਾ ਜੋ ਬਣਦੈ
ਅਸਾਂ ਲੈ ਕੇ ਰਹਿਣਾ ਏ
ਅਸੀਂ ਭਾਵੇਂ ਰਹੀਏ ਨਾ ਰਹੀਏ
ਜ਼ਿੰਦਾ ਕੌਮ ਨੇ ਰਹਿਣਾ ਹੈ ।

+++++

# ਦਿੱਲੀ ਤੇ ਦਿੱਲੀ ਦਾ ਲਾਲ ਕਿਲ੍ਹਾ

ਮੈਂ ਦਿੱਲੀ ਦੇ ਲਾਲ ਕਿਲ੍ਹੇ ਸਾਹਮਣਿਓਂ ਲੰਘ ਰਿਹਾ ਹਾਂ
ਪਰ ਅੱਜ ਇਸ ਨੇ ਸੀਸ ਨਹੀਂ ਝੁਕਾਇਆ
ਸ਼ਾਇਦ ਇਸ ਨੂੰ
ਆਦਾਬ ਭੁੱਲ ਗਏ ਨੇ
ਮੈਂ ਵੀ ਤਾਂ
ਬਘੇਲ ਸਿੰਘ ਨਹੀਂ ਰਿਹਾ

ਦਿੱਲੀ ਤੇ ਦਿੱਲੀ ਦਾ ਲਾ ਕਿਲ੍ਹਾ
ਇਹਨਾਂ ਦਾ ਕੀ ਹੈ
ਇਹ ਤਾਂ ਸਦਾ ਹੀ
ਤਲਵਾਰਾਂ ਨੂੰ ਨਮਸਕਾਰ ਕਰਦੇ ਨੇ
ਤੇ ਤਲਵਾਰਾਂ ਵਾਲਿਆਂ ਦਾ
ਪਾਣੀ ਭਰਦੇ ਨੇ

ਮੈਂ ਜਦ ਤਲਵਾਰ ਉਠਾਵਾਂਗਾ
ਬਘੇਲ ਸਿੰਘ ਬਣਕੇ ਆਵਾਂਗਾ
ਉਦੋਂ ਇਹ ਸਿਰ ਝੁਕਾਉਣਗੇ
ਉਦੋਂ ਨਜ਼ਰਾਂ ਵਿਛਾਉਣਗੇ

+++++

# ਕੌਮ ਦਿਉ ਵਾਰਸੋ

ਉਠੋ ਉਏ ਅੱਜ
ਕੌਮ ਦਿਉ ਵਾਰਸੋ ਉਠੋ!
ਆਉ ਅੱਜ ਬਦਲ ਦੇਈਏ
ਕੌਮ ਦੀ ਤਕਦੀਰ ਨੂੰ
ਉਠੋ ਅੱਜ ਪੂੰਝ ਸੁੱਟੀਏ
ਇਸ ਬਣ ਚੁੱਕੀ ਤਸਵੀਰ ਨੂੰ ।
ਤਰੀਕੇ ਨਵੇਂ ਕੋਈ ਢੂੰਡੀਏ
ਰਸਤੇ ਨਵੇਂ ਬਣਾਈਏ
ਗੁਲਾਮੀ ਦੇ ਸੰਗਲ ਕੱਟ ਕੇ
ਆਜ਼ਾਦੀ ਦੀ ਝਾਂਜਰ ਪਾਈਏ ।
ਖੁਸਿਆ ਹੋਇਆ ਜੋ ਹੱਕ ਹੈ
ਉਸ ਵਲ ਕਦਮ ਵਧਾਈਏ
ਨਵੀਆਂ ਲਕੀਰਾਂ ਖਿੱਚੀਏ ।
ਨਕਸ਼ੇ ਨਵੇਂ ਬਣਾਈਏ
ਹਰ ਕੌਮ ਹੈ ਅੱਜ ਜਾਗੀ
ਨਹੀਂ ਘਰ ਤੋਂ ਰਹੀ ਵਾਂਝੀ
ਝਗੜੇ ਸਭ ਛੱਡ ਕੇ ਆ ਜਾਓ
ਲੜਾਈ ਕੋਈ ਲੜੀਏ ਸਾਂਝੀ ।
ਘਰਾਂ 'ਚ ਬੈਠ ਕੇ
ਕਦੇ ਨਹੀਂ ਰਾਜ ਮਿਲਿਆ ਕਰਦੇ
ਜੋ ਬੇ-ਘਰੇ ਨੇ ਹੁੰਦੇ
ਅਣਿਆਈ ਮੌਤ ਮਰਦੇ ।

+++++

# ਛੱਬੀ ਜਨਵਰੀ ਤੇ ਸਿੱਖ

ਛੱਬੀ ਜਨਵਰੀ ਦੇ ਜਸ਼ਨਾਂ ਵਿੱਚ
ਹਿੱਸਾ ਲੈਣ ਵਾਲੇ ਮੇਰੇ ਹਮ-ਮਜ਼ਹਬੋ
ਮੇਰੀਆਂ ਗੱਲਾ ਤੇ ਜ਼ਰਾ ਗੌਰ ਕਰੋ
ਜਾਂ ਹਿੱਸਾ ਲੈਣ ਤੋਂ ਪਹਿਲਾ
ਆਪਣੀ ਮੌਤ ਦੇ ਵਾਰੰਟਾਂ ਤੇ ਦਸਤਖੱਤ ਕਰੋ।

ਕੀ ਇਸ ਦਿਨ ਲਾਗੂ ਹੋਏ
ਸੰਵਿਧਾਨ ਨੇ ਤੁਹਾਡੇ ਜਜ਼ਬਾਤਾਂ ਦਾ
ਕਤਲ ਨਹੀਂ ਕੀਤਾ?
ਕੀ ਸੰਵਿਧਾਨ ਦੀ ਰਖਿਅਕ ਹਕੂਮਤ ਨੇ
ਚੌਵੀ ਸਾਲਾ ਤੋਂ ਲਗਾਤਾਰ
ਤੁਹਾਡਾ ਖੂਨ ਨਹੀਂ ਪੀਤਾ?
ਕੀ "ਸੰਵਿਧਾਨ ਉਲੰਘਣਾ"
ਦੋਸ਼ ਵਿਚ
ਤੁਸੀ ਅੰਦਰ ਨਹੀਂ ਹੋਏ?
ਜਾਂ ਕਈ ਮਾਵਾਂ ਦੇ ਪੁੱਤ
'ਸੰਵਿਧਾਨ ਰਖਿਅਕਾਂ'
ਹਥੋਂ ਨਹੀਂ ਮੋਏ?

ਸੁਣਿਐ ਤੁਸੀ ਸੰਵਿਧਾਨ ਤੇ
ਦਸਤਖਤ ਨਹੀਂ ਕੀਤੇ
ਪਤਾ ਨਹੀਂ ਫਿਰ ਵੀ ਤੇਈ ਸਾਲ
ਕਿਵੇਂ ਲੰਘੇ ਕਿਵੇਂ ਬੀਤੇ?

ਜੇ ਇਸ ਦੇ ਬਾਵਜੂਦ
ਅੱਜ ਤੁਸੀ

ਜਸ਼ਨ ਮਨਾਉਗੇ
ਤਾਂ ਆਣੀ ਲਾਸ਼ ਨੂੰ
ਆਪਣੇ ਹੀ ਹੱਥੀ
ਲਾਂਬੂ ਲਾਉਗੇ ।........
+++++

# ਜੰਗ ਹਿੰਦ–ਪੰਜਾਬ

(ਸ਼ੇਰੇ ਪੰਜਾਬ ਦੀ ਬਰਸੀ ਤੇ ਉਹਦੇ ਹਮ–ਮਜ਼੍ਹਬਾਂ ਦੇ ਨਾਂ)

ਸ਼ਾਹ ਮੁਹੰਮਦ ਦੀ ਸਰਕਾਰ,
ਤੇ ਪੰਜਾਬ ਦੇ ਸ਼ੇਰਾ ।
ਆ ਵੇਖ ਖੇਰੂੰ ਖੇਰੂੰ ਹੈ,
ਪੰਜਾਬ ਅੱਜ ਤੇਰਾ ।
ਤੇਰੇ ਇਹ ਹਮ–ਮਜ਼੍ਹਬ,
ਤੇਰਾ ਬੜਾ ਗੁਣਗਾਨ ਕਰਦੇ ਨੇਂ ।
ਇਹ ਤੇਰੇ ਸੱਚ ਤੇ ਇਨਸਾਫ਼ ਨੂੰ,
ਪਰਣਾਮ ਕਰਦੇ ਨੇਂ ।

ਤੇਰੇ ਚਿਹਰੇ ਦੇ ਜੁਸੇ ਨੂੰ,
ਇਹ ਰੱਜ ਰੱਜ ਵਡਿਆਉਂਦੇ ਨੇਂ ।
ਇਹ ਤੇਰੀ ਤੇਗ ਦੀਆਂ ਧਮਕਾਂ ਦੇ,
ਉੱਚੇ ਗੀਤ ਗਾਉਂਦੇ ਨੇਂ ।

ਕਸ਼ਮੀਰ ਕਿਸ ਤਰ੍ਹਾਂ ਜਿੱਤਿਆ,
ਇਹ ਫਖ਼ਰ ਨਾਲ ਦਸਦੇ ਨੇਂ ।
ਜਮਰੌਦ ਫਤਿਹ ਕਿੰਜ ਕੀਤਾ,
ਇਹ ਸਾਰਾ ਹਾਲ ਦਸਦੇ ਨੇਂ ।

ਭਾਵੇਂ ਤੇਰੀਆਂ ਜਿੱਤਾਂ ਦੀਆਂ,
ਅੱਜ ਵਾਰਾਂ ਪੜ੍ਹਦੇ ਨੇਂ ।
ਪਰ ਤੇਰੇ ਕਾਤਿਲਾਂ ਅੱਗੇ,
ਇਹ ਝੁੱਕ ਝੁੱਕ ਸਿਜਦੇ ਕਰਦੇ ਨੇਂ ।

ਜਿਨ੍ਹਾਂ ਤੇਰੇ 'ਕੌਰ' ਰੋਲੇ ਸਨ,
ਇਹ ਅੱਜ ਉਹਨਾਂ ਦੇ ਗੋਲੇ ਨੇ ।
ਦੁਸ਼ਮਣੀ ਦੁਸ਼ਮਣ ਦੀ ਭੁੱਲੇ ਨੇ,
ਹਾਏ! ਕਿੰਨੇ ਭੋਲੇ ਨੇ ।

ਸਵਾ ਸੌ ਸਾਲ ਹੋਇਆ ਹੈ ।
ਹੁਣੀ ਇਹੀ ਹਾਲ ਹੋਇਆ ਹੈ ।
ਉਹ ਤਖ਼ਤੋ-ਤਾਜ ਭੁਲਿਆ ਹੈ ।
ਖ਼ਾਲਸਾਈ ਰਾਜ ਭੁਲਿਆ ਹੈ ।

ਸਵਾ ਲੱਖ ਫੌਜ ਭੁੱਲੀ ਹੈ ।
ਉਹ ਸ਼ਾਹੀ ਮੌਜ ਭੁੱਲੀ ਹੈ ।
ਉਹ ਹਾਥੀ ਘੋੜੇ ਭੁੱਲੇ ਨੇ ।
ਉਹ ਤੋਪਾਂ ਤੋੜੇ ਭੁੱਲੇ ਨੇ ।

ਕਿਲ੍ਹੇ ਨਿਸ਼ਾਨ ਭੁੱਲੇ ਨੇ,
ਪੰਥ ਦੀ ਸ਼ਾਨ ਭੁੱਲੇ ਨੇ,
ਉਹ ਸਿੱਕੇ ਮੋਹਰਾਂ ਭੁੱਲੇ ਨੇ ।
ਉਹ ਸ਼ਾਹੀ ਤੋਰਾਂ ਭੁੱਲੇ ਨੇ ।

ਇਨ੍ਹਾਂ ਵਿਚ ਰੱਤ ਨਹੀਂ ਤੇਰਾ,
ਇਨ੍ਹਾਂ ਵਿਚ ਸਾਹ ਨਹੀਂ ਤੇਰਾ ।
ਇਨ੍ਹਾਂ ਵਿਚ ਰੀਝ ਨਹੀਂ ਤੇਰੀ,
ਇਨ੍ਹਾਂ ਵਿਚ ਚਾਅ ਨਹੀਂ ਤੇਰਾ ।

ਕੀ ਇਹ ਕੁਝ ਕਰਨ ਜੋਗੇ ਨਹੀਂ,
ਕੀ ਦੁਖੜੇ ਜਰ੍ਹਨ ਜੋਗੇ ਨਹੀਂ ।
ਕੀ ਰਾਜ ਦੀ ਚਾਹ ਨਹੀਂ ਬਾਕੀ,

ਜਾਂ ਇਹ ਹੁਣ ਲੜਨ ਜੋਗੇ ਨਹੀਂ ।

ਜੰਗ ਹਿੰਦ ਪੰਜਾਬ ਦਾ ਧੁਰੋਂ ਆਉਂਦੈ,
ਕੋਈ ਨਵੀਆਂ ਨਹੀਂ ਤਿਆਰੀਆਂ ਨੇ ।
ਤੱਕ ਸਕੇਂ 'ਸਰਕਾਰ' ਤਾਂ ਤੱਕ ਲੈ ਤੂੰ,
ਅੱਜ ਰੁਲਦੀਆਂ ਕਿਵੇਂ ਸਰਦਾਰੀਆਂ ਨੇਂ ।

ਪਰ ਸਾਨੂੰ ਨਹੀਂ ਭੁੱਲੀ,
ਉਹ ਸ਼ਾਹੀ ਸ਼ਾਨ ਨਹੀਂ ਭੁੱਲੀ ।
ਨਹੀਂ ਸਾਨੂੰ ਨਹੀਂ ਭੁੱਲੀ,
ਖਾਲਸਾਈ ਆਨ ਨਹੀਂ ਭੁੱਲੀ ।

ਅਸੀਂ ਹੁਣ ਹੱਥ ਪਾਵਾਂਗੇ,
ਪੰਜਾਬ ਦੇ ਗਦਾਰਾਂ ਨੂੰ ।
ਅਸੀਂ ਹੁਣ ਹੱਥ ਪਾਵਾਂਗੇ,
ਉਨ੍ਹਾਂ ਝੰਡੇ ਬਰਦਾਰਾਂ ਨੂੰ ।

ਜਿਨ੍ਹਾਂ ਸਾਡਾ ਸੌਦਾ ਕੀਤਾ ਸੀ,
ਜਿਨ੍ਹਾਂ ਤੇਰਾ ਖ਼ੂਨ ਪੀਤਾ ਸੀ ।
ਸਾਨੂੰ ਤੇਰੇ ਖ਼ੂਨ ਦੀ ਸੌਂਹ ਹੈ,
ਤੇਰੇ ਜਨੂੰਨ ਦੀ ਸੌਂਹ ਹੈ ।

ਅਸੀਂ ਇਤਹਾਸ ਦੁਹਰਾਵਾਂਗੇ ।
ਉਹ ਤਖ਼ਤੋ ਤਾਜ ਲੈਣ ਲਈ ।
ਅਸੀਂ ਇਤਹਾਸ ਦੁਹਰਾਵਾਂਗੇ,
ਮੁੜ ਉਹੀ ਰਾਜ ਲੈਣ ਲਈ ।

ਜੰਗ ਹਿੰਦ ਪੰਜਾਬ ਦਾ ਮੁੜ ਹੋਸੀ,
ਸਾਥੋਂ ਖੁੱਸੀਆਂ ਭਾਵੇਂ ਸਰਦਾਰੀਆਂ ਨੇ!
ਉਦੋਂ ਤੱਕ ਨਹੀਂ ਜੰਗ ਇਹ ਖਤਮ ਹੋਣੀ,
ਜਦ ਤਕ ਜਿੱਤਦੀਆਂ ਨਹੀਂ ਜੋ ਹਾਰੀਆਂ ਨੇ ।

ਸ਼ਾਹ ਮੁਹੰਮਦ ਦੀ ਸਰਕਾਰ,
ਤੇ ਪੰਜਾਬ ਦੇ ਸ਼ੇਰਾ ।
ਆ ਵੇਖ ਖੇਰੂੰ ਖੇਰੂੰ ਹੈ,
ਪੰਜਾਬ ਅੱਜ ਤੇਰਾ ।

+++++

# ਹਕੀਕਤ

ਸਾਡੀ ਬਰਬਾਦੀ ਦੇ ਮਿੱਤਰੋ
ਇਕ ਲੰਬੀ ਕਹਾਣੀ ਹੈ
ਇਹਦੀ ਰੰਗਤ ਹੈ ਲਹੂ ਵਰਗੀ
ਸੰਗੀਨਾਂ ਦੀ ਇਹ ਹਾਣੀ ਹੈ

ਸਿਰਾਂ ਦੇ ਸੋਇਆਂ ਦੀ ਹੈ ਦਾਸਤਾਂ
ਮੰਨੂਆਂ ਦੀ ਵਾਢੀ ਹੈ
ਤਲੀ ਤੇ ਸੀਸ ਰੱਖਣ ਦੀ
ਹਕੀਕਤ ਵੀ ਅਸਾਡੀ ਹੈ।

ਰੰਬੀਆਂ ਨਾਲ ਲਹੀਆਂ ਖੋਪਰੀਆਂ
ਬੰਦ ਬੰਦ ਵੀ ਕਟਵਾਏ ਗਏ
ਉਬਾਲੇ ਦੇਗਾਂ ਵਿਚ ਖਾਧੇ
ਤੋਪਾਂ ਮੂਹਰੇ ਉਡਾਏ ਗਏ

ਸ਼ਮਸ਼ੀਰ ਸੂਤੀ ਕਈ ਵੇਰਾਂ
ਸਿਰ ਚੁਣ ਚੁਣ ਕੇ ਲਾਹੇ ਵੀ
ਜਿਨ੍ਹਾਂ ਨੀਹਾਂ 'ਚ ਚੁਣਿਆ ਸੀ
ਉਹੋ ਪੁੱਠੇ ਲਟਕਾਏ ਵੀ।

ਜਿਹੜੇ ਹਰ ਸਾਲ ਆਉਂਦੇ ਸਨ
ਉਨ੍ਹਾਂ ਦੇ ਮੂੰਹ ਅਸਾਂ ਮੋੜੇ
ਅਸਾਂ ਕਈ ਮਾਣ ਮਤਿਆਂ ਦੇ
ਘਰੀਂ ਜਾ ਜਾ ਕੇ ਮੂੰਹ ਤੋੜੇ।

ਜਿਹੜੀ ਦਿੱਲੀ ਹੰਕਾਰੀ ਸੀ
ਸਿੰਘਾਂ ਦੇ ਪੈਰ ਉਸ ਚੁੰਮੇ
ਜਮਰੋਧ, ਕਸ਼ਮੀਰ ਤੇ ਲਦਾਖ
ਸ਼ੇਰਾਂ ਵਾਂਗ ਅਸਾਂ ਘੁੰਮੇ

ਕੁਝ ਗੱਲਾਂ ਅਜਿਹੀਆਂ ਸਨ
ਅਸੀਂ ਜੋ ਸਮਝ ਨਾ ਸਕੇ
ਬੁਰੇ ਦਿਨ ਵੀ ਇਸੇ ਕਾਰਨ
ਰੱਜ ਰੱਜ ਕੇ ਅਸਾਂ ਤੱਕੇ।

*ਲੜੇ ਕਈ ਵਾਰ ਜਿਨ੍ਹਾਂ ਲਈ*
*ਉਹੀਓ ਧਰੋਹ ਕਮਾਂਦੇ ਰਹੇ*
*ਬਿਠਾਇਆ ਛਾਵੇਂ ਜਿਨ੍ਹਾਂ ਨੂੰ*
*ਉਹੀਓ ਆਰੀ ਚਲਾਂਦੇ ਰਹੇ।*

*ਪਿਆਇਆ ਦੁੱਧ ਜਿਨ੍ਹਾਂ ਨੂੰ*
*ਉਨ੍ਹਾਂ ਤੋਂ ਹੀ ਡੰਗ ਖਾਧਾ*
*ਜੋ ਫਿਤਰਤਨ ਹੀ ਧਰੋਹੀ ਸਨ*
*ਉਨ੍ਹਾਂ ਕੀ ਪਾਲਣਾ ਵਾਅਦਾ।*

ਸਮਝਣ ਦੀ ਗੱਲ ਇਕੋ ਹੈ
ਇਹੋ ਵਿਸ਼ਵਾਸਘਾਤੀ ਨੇ
ਮਾਲਕ ਨੇ ਹੜੱਪੂ ਬਿਰਤੀ ਦੇ
ਪੁੱਜ ਕੇ ਮਿੱਤਰ ਘਾਤੀ ਨੇ

ਫੈਸਲਾ ਹੁਣ ਇਹੀਓ ਕਰਨੈ
ਹੱਕ ਹਾਸਲ ਕਿਵੇਂ ਕਰੀਏ?
"ਅਸਾਡਾ ਹੱਥ ਹੋਵੇ ਤੇਗ ਤੇ

ਸਿਰ ਤੇ ਕਫਨ ਧਰੀਏ"
ਅਸਾਡਾ ਹੱਕ ਆਪਣੇ ਆਪ
ਸਾਡੇ ਗਲ ਆ ਲੱਗੇਗਾ
ਜਾਂ ਫਿਰ ਸਤਲੁਜ ਦੇ ਵਿਚ
ਪਾਣੀ ਦੀ ਥਾਵੇਂ ਖ਼ੂਨ ਵਗੇਗਾ ।

+++++

# 1849 ਵਿਚ ਡੁੱਬੇ ਸੂਰਜ (ਸਿੱਖ ਰਾਜ) ਦੇ ਨਾਂ

ਐ ਦੁਨੀਆਂ ਭਰ ਦੇ ਰੌਸ਼ਨ ਦਿਮਾਗੋ
ਕੀ ਕਦੇ ਇਹ ਹੋ ਸਕਦੈ
ਕਿ ਸੂਰਜ ਹੀ ਮਰ ਜਾਵੇ?
ਤੇ ਅਨੰਤ ਸਮਿਆਂ ਲਈ
ਕੁਲ ਬ੍ਰਹਿਮੰਡ ਵਿਚ
ਹਨੇਰਾ ਪਸਰ ਜਾਵੇ

ਕੀ ਸਿਆਹ ਬੱਦਲ
ਦੀਵਾਰ ਬਣ ਸਕਦੇ ਨੇ?
ਕਿਰਨਾਂ ਦੇ ਤੀਰਾਂ ਸਾਹਵੇਂ
ਕਦ ਤੱਕ ਤਣ ਸਕਦੇ ਨੇ?

ਕੀ ਇਹ ਸੱਚ ਨਹੀਂ
ਕਿ ਸੂਰਜ ਚੜ੍ਹਨਾ ਹੈ
ਕਿੰਨਾ ਕੂ ਚਿਰ
ਬੱਦਲਾਂ ਨੇ ਰਾਹ 'ਚ ਖੜ੍ਹਨਾ ਹੈ।

1849 ਵਿਚ ਜੋ ਸੂਰਜ ਡੁਬਿਆ ਸੀ
ਇਹ ਸੱਚ ਹੈ
ਕਿ ਉਹ ਸੂਰਜ ਵੀ ਫਿਰ ਮੁੜ ਚੜ੍ਹੇਗਾ
ਕਿਰਨਾਂ ਦਾ ਕਾਫਲਾ
ਹੈ ਤੁਰਿਆ ਆ ਰਿਹਾ
ਨ੍ਹੇਰਿਆਂ ਦੇ ਸੰਗ ਹੁਣ ਉਹ ਲੜੇਗਾ।

+++++